



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਮਾਸਕ **ਵਰਿਆਮ** ਮਾਰਚ ੧੯੭੯

ਜਿਲਦ ਨੰ: ੪ ਅੰਕ ਨੰ: ੫

ਪ੍ਰਕਾਸ਼ਨ ਮਿਤੀ ੧੪—੩—੧੯੭੯

ਸੰਪਾਦਕ : ਜਗਦੀਸ਼ ਸਿੰਘ

ਸਹਿਯੋਗ : ਅਵਤਾਰ ਸਿੰਘ

ਮੁੱਲ ਪ੍ਰਤੀ ਕਾਪੀ : ੨ ਰੁਪਿਆ

ਸਾਲਾਨਾ ਚੰਦਾ ਦੇਸ : ੧੨ ਰੁਪਏ

,, ,, ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)

,, ,, ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)

ਲਾਈਫ ਮੈਂਬਰਸ਼ਿਪ : ੨੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ - ੧੪੪੦੦੧.
ਫੋਨ : ੭੨੫੦੪ ਪੀ. ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P.

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਜ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



# ਸੰਪਾਦਕੀ

ਸੰਗੀਤ ਦਾ ਵਿਸ਼ਾ ਬ੍ਰਹਮੰਡ ਜਿਡਾ ਵਿਸ਼ਾਲ ਹੈ। ਇਸ ਦੇ ਸਿਧਾਂਤ, ਇਤਿਹਾਸ ਅਤੇ ਹੋਰ ਅਨੇਕਾਂ ਪੱਖਾਂ ਉਤੇ ਪ੍ਰਾਚੀਨ ਅਤੇ ਨਵੀਨ ਸਮਿਆਂ ਵਿਚ ਅਨੇਕਾਂ ਪੁਸਤਕਾਂ ਰਚੀਆਂ ਗਈਆਂ ਹਨ। ਇਸ ਵਾਸਤੇ ਇਸ ਦੀਆਂ ਵਿਸ਼ਾਲ ਦਿਸ਼ਾਵਾਂ ਬਾਰੇ ਕੋਈ ਸਰਬਪੱਖੀ ਗਿਆਨ ਦੇਣਾ ਨਾ ਤੇ ਵਰਿਆਮ ਦੇ ਹੱਥਲੇ ਅੰਕ ਦਾ ਮੰਤਵ ਹੈ ਅਤੇ ਨਾ ਹੀ ਸਮਰਥਾ ਹੈ।

ਭਾਰਤੀ ਸ਼ਾਸਤਰੀ ਸੰਗੀਤ ਦਾ ਕਲਾ ਸੰਸਾਰ ਵਿਚ ਫਖਰਯੋਗ ਉਚਾ ਅਸਥਾਨ ਹੈ। ਸੰਗੀਤ ਅਤੇ ਕੋਮਲ ਕਲਾਵਾਂ ਦਾ ਅਸਥਾਨ ਕਿਸੇ ਵੀ ਦੇਸ਼ ਦੇ ਸਭਿਆਚਾਰ ਦੀ ਅਮੀਰੀ ਦਾ ਮਾਪ ਹੁੰਦਾ ਹੈ।

ਨਾਮਧਾਰੀ ਸਮਾਜ ਵਲੋਂ ਇਸ ਪ੍ਰਸੰਗ ਵਿਚ ਕੀਤੇ ਜਾ ਰਹੇ ਜਤਨ ਨਿਰਸੰਦੇਹ ਹੀ ਦੇਸ਼ ਨੂੰ ਸਭਿਆਚਾਰਕ ਖੇਤਰ ਵਿੱਚ ਵੱਡੀ ਦੇਣ ਹਨ। ਇਸ ਮੰਤਵ ਨਾਲ ਕਿ ਇਹਨਾਂ ਜਤਨਾਂ ਨੂੰ ਸਾਂਭਿਆ ਜਾਵੇ ਅਤੇ ਪਾਠਕਾਂ ਸਾਹਮਣੇ ਲਿਆਂਦਾ ਜਾਵੇ ਇਸ ਛੋਟੇ ਜਿਹੇ ਅੰਕ ਦਾ ਉਪਰਾਲਾ ਕੀਤਾ ਗਿਆ ਹੈ। ਇਸ ਦੀ ਨਵੇ ਸਿਰਿਓਂ ਪ੍ਰੇਰਣਾ ਲਖਨਊ ਵਿਚ ਪਿਛਲੇ ਮਹੀਨੇ ਹੋਏ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਤੋਂ ਮਿਲੀ ਅਤੇ ਸ. ਹਰਭਜਨ ਸਿੰਘ ਜੀ ਨੇ ਇਸ ਸਬੰਧ ਵਿਚ ਤਸਵੀਰਾਂ ਮੁਹਈਆ ਕਰ ਕੇ ਸਾਡੇ ਇਸ ਕਾਰਜ ਵਿਚ ਮਦਦ ਕੀਤੀ ਹੈ। 'ਵਰਿਆਮ' ਨੇ ਆਪਣੇ ਸੀਮਤ ਵਸੀਲਿਆਂ ਦੇ ਅੰਦਰ ਰਹਿ ਕੇ ਇਹ ਅੰਕ ਕਢਿਆ ਹੈ। ਸਾਡੇ ਭਰਪੂਰ ਜਤਨਾਂ ਦੇ ਬਾਵਜੂਦ ਵੀ ਕਈ ਮਹੱਤਵ ਪੂਰਨ ਤਸਵੀਰਾਂ, ਲੇਖ, ਰਿਪੋਰਟਾਂ, ਵਿਅਕਤੀ ਾਂ ਦੇ ਨਾਂ ਥਾਂ ਜਾਂ ਤਾਂ ਉਪਲਬਦ ਨਹੀਂ ਹੋ ਸਕੇ ਜਾਂ ਛੱਪ ਨਹੀਂ ਸਕੇ।

ਆਸ ਹੈ ਇਸ ਵਿਚਲੀਆਂ ਤਰੁਟੀਆਂ ਨੂੰ ਨਜ਼ਰ-ਅੰਦਾਜ਼ ਕਰਦੇ ਹੋਏ ਪਾਠਕ ਸੰਗੀਤ ਅੰਕ ਦਾ ਸੁਆਗਤ ਕਰਨਗੇ।

—ਜਗਦੀਸ਼ ਸਿੰਘ

## ਸਨੇਹੀ ਜੀ ਨੂੰ ਇਨਾਮ

ਭਾਸ਼ਾ ਵਿਭਾਗ ਪੰਜਾਬ ਵਲੋਂ ੧੯੭੮ ਵਿਚ ਕਰਵਾਏ ਗਏ ਸਾਹਿਤਕ ਮੁਕਾਬਲਿਆਂ ਦੇ ਲੇਖ ਮੁਕਾਬਲੇ ਵਿਚ ਸ. ਸਵਰਨ ਸਿੰਘ ਸਨੇਹੀ ਦੇ ਲੇਖ [ਵਿਚੋਲਗਿਰੀ] ਨੂੰ ਦੂਜੇ ਦਰਜੇ ਦਾ ਇਨਾਮ ਦਿਤਾ ਗਿਆ ਹੈ। ਇਸ ਇਨਾਮ ਦੀ ਰਕਮ ਦੋ ਸੌ ਰੁਪਏ ਹੋਵੇਗੀ। ਅਦਾਰਾ ਵਰਿਆਮ ਸਨੇਹੀ ਜੀ ਦੀ ਲੇਖਣੀ ਦੇ ਸਨ-ਮਾਨ ਤੇ ਉਹਨਾਂ ਨੂੰ ਵਧਾਈ ਦਿੰਦਾ ਹੈ।

ਜਗਦੀਸ਼ ਸਿੰਘ

# ਰਾਗ ਦਾ ਅਸਰ

ਹਰ ਸ਼ੈ ਤੇ ਚੁੱਪ ਚਾਪ ਦਾ ਜਾਦੂ
ਗੁੰਮ ਸੁੰਮ ਦਿਨ ਦਾ ਸ਼ੋਰ;
ਮੱਧਮ ਜਗ ਦੀ ਤੋਰ ।

ਦੀਪ-ਰਵੀ ਦੀਆਂ ਜਾਦੂਗਰਨਾਂ
ਭੋਲ਼ੂ ਕੇ ਟੂਣੇ ਹਨ ਬੇਹੋਸ਼;
ਪਿਘਲੇ ਹੋਏ ਸ਼ੀਸ਼ੇ ਦੀਆਂ ਪਰੀਆਂ
ਦੂਰ ਦੂਰ ਲਹਿਰਾਂ ਖਾਮੋਸ਼ ।
ਹਰ ਸ਼ੈ ਤੇ ਚੁੱਪ ਚਾਪ ਦਾ ਜਾਦੂ ।
ਅਖਾਂ ਮੀਟ ਕੇ ਹਰ ਇਕ ਸ਼ੈ ਨੇ
ਕੰਨ ਦਿਲਾਂ ਦੇ ਖੋਲ੍ਹ ਲਏ ਨੇ ।
ਜੀਵਨ-ਬਖਸ਼ ਰਾਗ ਦੀ ਲੋਅ ਇਕ
ਹਰ ਜਜ਼ਬੇ ਨੂੰ ਟੁੰਬ ਜਗਾਏ,
ਹਰ ਮਰਜ਼ੀ ਨੂੰ ਨਾਚ ਨਚਾਏ;
ਸਰੱਵ-ਮਿਹਰ ਦਾ ਸੋਮਾ ਉਮਡੇ
ਕੋਮਲਤਾ ਦਾ ਹੜ ਲੈ ਆਏ,

ਦਿਲ ਦੀ ਲੁਕੀ ਹੋਈ ਦੁਨੀਆ ਵਿੱਚ ।
ਇਹ ਕੋਮਲ ਹੁਨਰਾਂ ਦੀ ਜਾਨ;
'ਅਸਲਾ' 'ਗਾਣਾ' ਇੱਕ ਸਮਾਨ ।
ਲੱਖ ਦੀਵੇ ਬਾਲੇ ਇਹ ਦੀਵਾ,
ਰਾਈ ਨੂਰ ਘਟੇ ਨਾ ਇਸ ਦਾ ।
ਤੇਰੇ ਤੋਂ ਬਲਿਹਾਰ ਹੇ ਰਾਗੀ,
ਹੋਰ ਚਲਾ ਦੇ ਵਾਰ ਹੇ ਰਾਗੀ,
ਕਿਓਂ ਨਾ ਆਪਣਾ ਆਪ, ਗਵਾਵਾਂ
ਤੇਰੀ ਮੈਂ ਆਵਾਜ਼ ਹੋ ਜਾਵਾਂ ।

—ਬਾਵਾ ਬਲਵੰਤ

(ਬੰਦਰਗਾਹ ਵਿਚੋਂ)


'ਵ.ਰਿਆਮ' ਦੀ ਮਲਕੀਅਤ ਤੇ ਹੋਰ ਵੇਰਵ ਸਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ-ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪਤਰ ਦੇ ਮਾਲਿਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵਧ ਦੇ ਭਾਈਵਾਲ ਜਾਂ ਹਿਸੇਦਾਰ ਹੋਣ | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵਧ ਤੋਂ ਵਧ ਜਾਣਕਾਰੀ ਅਤੇ ਵਿਸ਼ਵਾਸ ਦੇ ਅਨੁਸਾਰ ਉਪਰ ਦਿਤੇ ਗਏ ਵੇਰਵੇ ਸੱਚ ਹਨ ।

ਮਿਤੀ ੧-੩-੭੯

(ਸਹੀ) ਜਗਦੀਸ਼ ਸਿੰਘ
ਪ੍ਰਕਾਸ਼ਕ ਦੇ ਦਸਖਤ

# ਭੈਣੀ ਸਾਹਿਬ ਦੀ ਸੰਗੀਤ ਪਰੰਪਰਾ

ਰਾਜਸੀ, ਸਮਾਜਕ ਤੇ ਧਾਰਮਿਕ ਨੇਮਾਵਲੀ ਨੂੰ ਸੂਤਰ-ਬੱਧ ਕਰਦਿਆਂ ਗੁਰੂ ਰਾਮ ਸਿੰਘ ਜੀ ਨੇ ਸਿੱਖ ਗੁਰੂਆਂ ਵਾਲੀ ਸ਼ਾਨ ਤੇ ਆਨ-ਸ਼ਾਨ ਨੂੰ ਸਥਾਪਤ ਕੀਤਾ। ਇਸ ਦਾ ਇਕ ਜ਼ਰੂਰੀ ਅੰਗ ਸੀ ਸੰਗੀਤ, ਅਥਵਾ ਕੀਰਤਨ। ਗੁਰੂ ਨਾਨਕ ਦੇਵ ਜੀ ਨੇ ਆਪਣੇ ਕਥਨਾਂ ਨੂੰ ਰਬਾਬ ਦੀਆਂ ਤਾਰਾਂ ਦੀ ਸਵਾਰੀ ਕਰਵਾ ਕੇ ਹਰ ਉੱਚੇ ਨੀਵੇਂ ਬਸ਼ਰ ਤਕ ਪਹੁੰਚਾਇਆ ਸੀ। ਮਰਦਾਨੇ ਦੀ ਰਬਾਬ ਦੀ ਤਾਰ ਜਦੋਂ ਵੀ ਬੋਲਦੀ ਸੀ 'ਸਤਿ ਕਰਤਾਰ' ਦੀ ਧੁਨ ਵਾਤਾਵਰਣ ਵਿਚ ਛਾ ਜਾਂਦੀ ਤੇ ਸਰੋਤਿਆਂ ਦੇ ਹਿਰਦਿਆਂ 'ਚ ਕੂੜਾ ਕਰਕਟ ਬੁਹਾਰ ਨਾਨਕ ਵਿਚਾਰਧਾਰਾ ਗ੍ਰਹਿਣ ਕਰਨ ਦੇ ਯੋਗ ਬਣਾ ਦਿੰਦੀ।

ਗੁਰੂ ਨਾਨਕ ਦੇ ਵਿਚਾਰਾਂ ਅਤੇ ਬਾਣੀ ਨੇ ਜਦੋਂ ਜਥੇ-ਬੰਦ ਧਰਮ ਦੀ ਸ਼ਕਲ ਅਖ਼ਤਿਆਰ ਕੀਤੀ ਓਦੋਂ ਤੋਂ ਹੀ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਅਤੇ ਸ਼ਾਮ ਨੂੰ ਫਿਰ ਗੁਰੂਆਂ ਦੀ ਰਚਨਾ ਦਾ ਗਾਇਨ ਗੁਰੂ ਦਰਬਾਰ ਦੀ ਸ਼ੋਭਾ ਬਣਦਾ।

ਸੰਗੀਤ ਬਾਰੇ ਗੁਰੂ ਨਾਨਕ ਦੇਵ ਜੀ ਨੇ ਇਕ ਵਾਰ ਜਵਾਬ ਦਿਤਾ ਸੀ : ਇਹ ਰੱਬ ਦੀ ਖੁਰਾਕ ਹੈ। ਧੁਰ ਮਨ ਚੋਂ ਨਿਕਲੀ ਸੰਗੀਤਮਈ ਆਵਾਜ਼ ਅਰਸ਼ ਦੇ ਕਿਨਾਰੇ ਹਿਲਾ ਦਿੰਦੀ ਹੈ। ਇਸੇ ਕਾਰਨ ਆਦਿ ਗਰੰਥ ਦੀ ਸਮੁਚੀ ਬਾਣੀ ਆਮ ਕਰ ਕੇ ਸੰਗੀਤ ਹਦਾਇਤਾਂ ਨਾਲ ਲਿਖੀ ਗਈ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂਆਂ ਦੇ ਇਤਿ-ਹਾਸ ਨੂੰ ਵਾਚ ਅਤੇ ਬਾਣੀ ਦੀ ਰੂਹ ਨੂੰ ਸਮਝ ਕੇ ਹੀ ਕਲਿ-ਜੁਗ ਵਿਚ ਵਿਚ ਸਤਿਜੁਗ ਸਥਾਪਤ ਕਰਨ ਦਾ ਆਦਰਸ਼ ਦਿਤਾ ਸੀ। ਗੁਰੂ ਰਾਮ ਸਿੰਘ ਨੇ ਤਦ ਤੋਂ ਹੀ ਦੋ ਵੇਲੇ ਦੇ ਕੀਰਤਨ ਦੀਵਾਨ ਮੁੜ ਰਾਇਜ ਕੀਤੇ ਅਤੇ ਇਹਨਾਂ ਦਾ ਪ੍ਰਭਾਵ ਵੀ ਉਸ ਵੇਲੇ ਦੇ ਵਿਸ਼ਾਲ ਪੰਜਾਬ ਤੇ ਭਰਪੂਰ ਪਿਆ।

ਰਾਜਨੀਤਕ ਕਾਰਨਾਂ ਕਰ ਕੇ ਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ ਗਿਆ, ਪਰ ਪਿਛੋਂ ਭੈਣੀ ਸਾਹਿਬ ਦੇ ਨਵੇਂ ਵਾਰਿਸ ਨੇ ਸਿੱਖੀ ਦੀ ਵਰਾਸਤ ਵੀ ਜਿਉਂ ਦੀ ਤਿਉਂ ਸੰਭਾਲ ਲਈ ਅਤੇ ਦੋ ਵੇਲੇ ਦੇ ਦੀਵਾਨ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਲਗੇ। ਸਿਆਸੀ ਔਕੜਾਂ ਝਾਗਦਿਆਂ ਵੀ "ਮੈ ਗੁਰਬਾਣੀ ਆਧਾਰ ਹੈ ਹਰਿਨਾਮੇ ਲਾਗ ਰਹਾਇ ਜੀਉ" ਵਾਕ ਅਨੁਸਾਰ ਸਾਰਾ ਜੀਵਨ ਦੋ ਵੇਲੇ ਦੇ ਕੀਰਤਨ ਵਿਚ ਹੀ ਲੰਘਿਆ।

ਸਾਡੇ ਸਮਿਆਂ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜ਼ਿੰਦਗੀ ਵਿਚ ਇਕ ਦਿਨ ਵੀ ਅਜਿਹਾ ਨਹੀਂ ਸੀ ਜਦੋਂ ਸੰਗੀਤਮਈ ਕੀਰਤਨ ਦੀ ਧੁਨ ਗੁਰੂ-ਦਰਬਾਰੇ ਨਾ ਉਠੀ ਹੋਵੇ। ਸਫਰ ਸਮੁੰਦਰੀ ਜਹਾਜ਼ ਦਾ ਹੋਵੇ, ਰੇਲ ਦਾ ਹੋਵੇ ਜਾਂ ਘੋੜਿਆਂ ਤੇ, ਸਵੇਰੇ ਆਸਾ ਦੀ ਵਾਰ, ਸ਼ਾਮ ਨੂੰ ਰਾਗੀਆਂ ਦਾ ਦੀਵਾਨ ਮਾਹੌਲ ਨੂੰ ਸੰਗੀਤ ਸੁਰਾਂ ਨਾਲ ਤਰੋ ਤਾਜ਼ਾ ਕਰ ਦਿੰਦਾ ਰਿਹਾ।

ਪਰ ਗੁਰਬਾਣੀ ਦਾ ਕੀਰਤਨ, ਸਾਧਾਰਨ ਇਕ ਦੋ ਸੁਰਾਂ ਦਾ ਨੀਂਦ ਲਿਆਊ ਜੋੜ ਮੇਲ ਨਹੀਂ ਸੀ, ਸਗੋਂ ਓਸੇ ਸ਼ਾਸਤਰੀ ਪੱਧਤੀ ਨਾਲ ਜਿਸ ਦਾ ਆਰੰਭ ਪਹਿਲੇ ਗੁਰੂਆਂ ਤੋਂ ਚਲਿਆ ਆਉਂਦਾ ਸੀ। ਰਾਗੀਆਂ ਰਬਾਬੀਆਂ ਦੇ ਅਨੇਕ ਜੋੜੇ ਗੁਰਬਾਣੀ-ਸੰਗੀਤ ਦੀ ਪ੍ਰੰਪਰਾ ਨੂੰ ਸੰਭਾਲੀ ਚਲੇ ਆਉਂਦੇ ਸਨ ਅਤੇ ਸਤਿਗੁਰੂ ਅਗੇ ਤੋਂ ਅਗੇ ਉਸੇ ਜੋਤ ਨੂੰ ਪ੍ਰਜਵਲਤ ਕਰਦੇ ਚਲੇ ਗਏ।

ਇਹ ਗੁਰਬਾਣੀ ਸੰਗੀਤ ਭਾਰਤ ਦੀ ਸੰਗੀਤ-ਪਰੰਪਰਾ ਤੋਂ ਕੋਈ ਵੱਖਰੀਆਂ ਸੁਰਾਂ ਨਾਲ ਨਹੀਂ ਸੀ ਗਾਂਵਿਆ ਜਾਂਦਾ ਸਗੋਂ ਇਸ ਦਾ ਆਧਾਰ ਤਾਂ ਸ਼ੁਧ ਸ਼ਾਸਤ੍ਰੀਅਤਾ ਹੀ ਸੀ। ਸੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ਼ਾਸਤਰੀ ਸੰਗੀਤ ਦੇ ਉੱਤਮ ਕਲਾਕਾਰਾਂ ਨਾਲ ਸਦਾ ਹੀ ਆਪਣੀ ਸਾਂਝ ਬਣਾਈ ਰਖੀ। ਹਿੰਦੁਸਤਾਨ ਦੇ ਚੋਟੀ ਦੇ ਸੰਗੀਤ ਵਿਦਵਾਨ ਆਪ ਦੀ ਸੰਗਤ ਵਿਚ ਆਉਂਦੇ ਤੇ ਖੁਦ ਸਤਿਗੁਰੂ ਜੀ ਉਹਨਾਂ ਪਾਸ ਜਾ ਕੇ ਵੀ ਸੰਗੀਤ ਸੁਖ ਪ੍ਰਾਪਤ ਕਰਦੇ, ਰਾਗ-ਤਾਰ ਦੀਆਂ ਬਾਰੀ-ਕੀਆਂ ਭਰੇ ਸਵਾਲ ਪੁਛਦੇ-ਦਸਦੇ। ਪੰ: ਵਿਸ਼ਣੂ ਦਿਗੰਬਰ, ਪੰ: ਓਅੰਕਾਰ ਨਾਥ ਠਾਕੁਰ, ਪੰ: ਮਹਾਦੇਉ ਕਥਕ, ਭਾਈ ਲਾਲ, ਮੀਆਂ ਕਾਦਰ ਬਖ਼ਸ਼, ਭਾਈ ਨਸੀਰ। ਅੱਜ ਦੇ ਨਚਾਕਰ-ਸਲਾਮਤ ਜਿਨ੍ਹਾਂ ਪਾਕਿਸਤਾਨ ਵਿਚ ਜਾ ਕੇ ਸੰਸਾਰ ਪ੍ਰਸਿਧੀ ਪ੍ਰਾਪਤ ਕੀਤੀ। ਇਹਨਾਂ ਦਾ ਬਚਪਨ ਗੁਰੂ ਚਰਨਾਂ ਵਿਚ ਕਈ ਵਾਰ ਸੰਗੀਤ ਭੇਟ ਕਰਨ ਆਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰੂ ਰਾਮ ਦਾਸ ਜੀ ਦੇ ਸਮੇਂ ਦੀਆਂ ਸ਼ਬਦ-ਰੀਤਾਂ ਜੋ ਸੀਨਾ-ਬ-ਸੀਨਾ ਰਬਾਬੀ ਘਰਾ-ਣਿਆਂ ਵਿਚ ਚਲੀਆਂ ਆ ਰਹੀਆਂ ਸਨ ਤੇ ਪੰਜਾਬੀ ਅੰਗ ਦੀ

ਪਖਾਵਜ ਨੂੰ ਸੰਭਾਲਣ ਲਈ ਆਪਣੇ ਦੋਹਾਂ ਸਾਹਿਬਜ਼ਾਦਿਆਂ ਨੂੰ ਰਾਗੀਆਂ, ਰਬਾਬੀਆਂ ਅਤੇ ਤਬਲਾ ਵਾਦਕਾਂ ਦਾ ਸ਼ਾਗਿਰਦ ਬਣਾਇਆ। ਅਤੇ ਜਦੋਂ ਕਦੇ ਵੀ ਸ਼ਾਸਤਰੀ ਸੰਗੀਤ ਦੇ ਸਾਗਰ ਵਿਚ ਤਾਰੀਆਂ ਲਾਉਣ ਤੇ ਮਨ ਕਰ ਆਉਂਦਾ ਉਦੋਂ ਵਿਰਲੇ ਸੰਗੀਤ ਪ੍ਰੇਮੀਆਂ ਨੂੰ ਹੀ ਆਪ ਦੀ ਸੰਗੀਤ-ਸਭਾ ਵਿਚ ਜਾਣ ਦਾ ਅਵਸਰ ਮਿਲਦਾ।

ਹੁਣ, ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਵੇਂ ਸ਼ਾਸਤਰੀ ਸੰਗੀਤ ਦੀ ਸਰਪਰਸਤੀ ਕੀਤੀ ਹੈ ਉਸ ਦੇ ਟਾਕਰੇ ਦੀ ਗੱਲ ਕੀਤੀ ਨਹੀਂ ਜਾ ਸਕਦੀ। ਦੋ ਵੇਲੇ ਦਾ ਗੁਰਬਾਣੀ ਦਾ ਕੀਰਤਨ ਤਾਂ ਸੁਣਿਆਂ ਕੀਤਾ ਹੀ ਕੀਤਾ ਜਾਂਦਾ ਹੈ—ਅਤੇ ਨਿਰਸੰਸੇ ਜਿਸ ਨੇ ਗੁਰੂ ਦਾ ਦਰਬਾਰ ਅਜ ਵੀ ਵੇਖਣਾ ਹੋਵੇ ਅੰਮ੍ਰਿਤ ਵੇਲੇ 4 ਵਜੇ ਤੋਂ ਸੂਰਜ ਚੜ੍ਹਨ ਤਕ ਆਸਾ ਦੀ ਵਾਰ ਦਾ ਕੀਰਤਨ ਸੁਣੇ ਤੇ ਸਮਝੇ ਅਤੇ ਲਉਦੇ ਪਹਿਰ ਦੇ ਦੀਵਾਨ ਵਿਚ ਪੁਰਾਤਨ ਰੀਤਾਂ ਦਾ ਰਸ ਲਵੇ।

ਪਰ ਇਸ ਤੋਂ ਬਿਨਾਂ ਪੰਜਾਬ ਦੇ ਇਸ ਮਾਣਯੋਗ ਸਤਿ-ਗੁਰੂ ਨੇ ਪੰਜਾਬ ਵਾਸਤੇ ਅਤੇ ਖਾਸ ਕਰ ਸਿਖਾਂ ਲਈ ਸ਼ਾਸਤਰੀ ਸੰਗੀਤ ਦਾ ਅਮੁਲਾ ਖਜ਼ਾਨਾ ਸੰਭਾਲਣ ਲਈ ਅਤੇ ਭਾਰਤ ਦੇ ਸਾਰੇ ਮਹਾਨ ਕਲਾਕਾਰਾਂ ਦੀ ਖੁਸ਼ਬੋ ਦਾ ਇਕ ਗੁਲਦਸਤਾ ਸੰਜੋਣ ਲਈ ਅਨੇਕਾਂ ਨਾਮਧਾਰੀ ਮਾਪਿਆਂ ਤੋਂ – ਜਿਨ੍ਹਾਂ ਤੇ ਉਹਨਾਂ ਦਾ ਬਹੁਤਾ ਦਾਹਵਾ ਹੈ—ਬੱਚੇ ਲੈ ਕੇ ਉੱਚ ਸਿਖਰਾਂ ਤੇ ਬਿਰਾਜਮਾਨ ਉਸਤਾਦ ਗਾਇਕਾਂ, ਵਾਦਕਾਂ ਅਤੇ ਪਖਾ-ਵਜੀਆਂ ਦੇ ਸ਼ਾਗਿਰਦ ਜਾ ਬਿਠਾਇਆ ਹੈ। ਉਹਨਾਂ ਦੀ ਗੁਰਤਾ ਨੂੰ ਸਵੀਕਾਰ ਕੀਤਾ ਹੈ। ਬੱਚਿਆਂ ਦੀ ਰਿਹਾਇਸ਼ ਖਾਣ-ਪਾਣ ਤੇ ਪੜ੍ਹਾਈ ਦੀ ਜ਼ਿਮੇਵਾਰੀ ਲਈ ਹੈ। ਉਸਤਾਦ ਕਲਾਕਾਰਾਂ ਦੀ ਪ੍ਰਸੰਨਤਾ ਲਈ ਲੋੜੀਂਦੇ ਖਰਚੇ ਜੁਟਾਏ ਹਨ। ਇਸ ਵੇਲੇ ਜਿਨ੍ਹਾਂ ਦਿਗਜ ਸੰਗੀਤਕਾਰਾਂ ਤਕ ਆਮ-ਖਾਸ ਆਦਮੀਆਂ ਦੀ ਪਹੁੰਚ ਨਹੀਂ ਹੁੰਦੀ ਉਹਨਾਂ ਅਪਣਾ ਸਤਿਕਾਰ ਸਤਿਗੁਰੂ ਜੀ ਦੇ ਬੱਚਿਆਂ ਨੂੰ ਸੰਗੀਤ ਸਿਖਿਆ ਦੇ ਕੇ ਪਰਗਟ ਕੀਤਾ ਹੈ। ਉਸਤਾਦ ਵਲਾਇਤ ਖ਼ਾਂ, ਉਸ-ਤਾਦ ਅਮਜਦ ਅਲੀ, ਪੰ: ਬਿਰਜੂ ਮਹਾਰਾਜ, ਪੰ: ਸ਼ਿਵਕੁਮਾਰ ਸ਼ਰਮਾ, ਪੰ: ਰਾਮ ਨਰਾਇਣ, ਪੰ: ਕਿਸ਼ਨ ਮਹਾਰਾਜ, ਪੰ: ਸਾਮਤਾ ਪ੍ਰਸ਼ਾਦ, ਰਾਜਨ ਸਾਜਨ ਮਿਸ਼ਰਾ ਆਦਿ ਅਨੇਕਾਂ ਭਾਰਤ ਦੇ ਮਾਣ ਕਲਾਕਾਰ ਨਾਮਧਾਰੀ ਬਚਿਆਂ ਵਿਚ ਆਪਣੀ ਕਲਾ ਬੀਜ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਣੀ ਜਨਾਂ ਦੀ ਕਦਰਦਾਨੀ ਲਈ, ਆਪਣੇ ਬੱਚਿਆਂ ਨੂੰ ਉਤਸ਼ਾਹਿਤ ਕਰਨ ਵਾਸਤੇ, ਸੰਗੀਤ-ਰਸੀਆਂ ਨੂੰ ਅਮੁਲਾ ਉਪਹਾਰ ਦੇਣ ਦੇ ਖਿਆਲ ਨਾਲ ਅਤੇ ਰੂਹ ਦੀ ਖੁਰਾਕ ਹਾਸਲ ਕਰਨ ਲਈ ਪੰਜ ਪੰਜ ਸਤ ਸਤ ਦਿਨਾਂ ਸ਼ਾਸਤਰੀ ਸੰਗੀਤ ਕਾਨਫਰੰਸਾਂ ਦਾ ਆਯੋਜਨ ਸਾਲਾਨਾ ਹੋਲਿਆਂ ਮੇਲਿਆਂ ਵਾਂਗ ਰਾਇਜ ਕੀਤਾ ਹੈ। ਸਤਿਗੁਰੂ ਜੀ ਦੀ ਪ੍ਰੇਰਨਾ ਹੇਠ ਸਾਧ ਸੰਗਤ ਜਾਂ ਵਿਸ਼ੇਸ਼ ਵਿਅਕਤੀ ਇਹਨਾਂ ਸ਼ਾਸਤਰੀ ਸੰਗੀਤ ਯੱਗਾਂ ਦਾ ਖਰਚ ਖੇਚਲ ਪਰਵਾਨ ਕਰਦੇ ਹਨ। ਜਿਥੇ ਗੁਣੀ ਕਲਾ-ਕਾਰਾਂ ਨੇ ਇਕ ਬੈਠਕ ਦਾ ਪੰਜ ਤੋਂ ਦਸ ਹਜ਼ਾਰ ਰੁਪੈਆ ਕਿਰਤ-ਫਲ ਵਸੂਲ ਕਰਨਾ ਹੁੰਦਾ ਹੈ ਉਥੇ ਰਸਿਕ ਸਰੋਤਿਆ ਨੂੰ ਇਕ ਟਕੇ ਦੀ ਟਿਕਟ ਨਹੀਂ ਵੇਚੀ ਜਾਣੀ ਹੁੰਦੀ। ਗੁਰੂ ਕੇ ਅਤੁਟ ਭੰਡਾਰਿਆਂ ਚੋਂ ਹਰ ਕਿਸੇ ਨੂੰ ਸਭ ਕੁਝ ਮੁਫ਼ਤ ਹੀ ਪ੍ਰਾਪਤ ਹੁੰਦਾ ਹੈ। ਇਹੋ ਗੁਰੂਆਂ ਦੀ ਪਰੰਪਰਾ ਹੈ। ਉਨ੍ਹਾਂ ਨੂੰ ਪਦਾਰਥ ਸੰਗਤ ਵਲੋਂ ਉਹਨਾਂ ਦਾ ਪਦਾਰਥ ਸੰਗਤ ਲਈ।

ਦੇਸ਼ਾਂ ਵਿਦੇਸ਼ਾਂ ਵਿਚ ਜਿਥੇ ਵੀ ਕੋਈ ਸ਼ਾਸਤਰੀ ਸੰਗੀਤ ਦਾ ਕਦਰਦਾਨ ਜਾਂ ਜਾਣਕਾਰ ਹੈ ਉਹ ਸਤਿਗੁਰੂ ਜੀ ਦੀ ਨਿਵਾਜ਼ਸ਼ ਦਾ ਹਕਦਾਰ ਹੈ। ਰਾਤ ਦਿਨ ਸੰਗੀਤ ਸੰਸਾਰ ਵਿਚ ਵਿਚਰਦਿਆਂ ਸਤਿਗੁਰੂ ਹੀ ਹਨ ਜੁ ਆਪਣੀ ਧਾਰਮਿਕ ਨੇਮਾਵਲੀ ਅਤੇ ਜ਼ਿਮੇਂਵਾਰੀਆਂ ਵਲੋਂ ਵਿਦਲਿਤ ਨਹੀਂ ਹੁੰਦੇ। ਕਲਾਕਾਰਾਂ ਦੀ ਕਦਰਦਾਨੀ ਲਈ ਉਹਨਾਂ ਦੇ ਘਰ ਜਾਂਦੇ ਅਤੇ ਉਹਨਾਂ ਨੂੰ ਆਪਣੇ ਘਰ ਬੁਲਾਂਦੇ ਹਨ।

ਹੁਣ ਉਸਤਾਦ ਸਲਾਮਤ ਅਲੀ ਖਾਂ ਸਾਹਿਬ, ਜਿਹਨਾਂ ਨੇ ਬਚਪਨ ਵਿਚ ਹੀ ਸ੍ਰੀ ਭੈਣੀ ਸਾਹਿਬ ਵਿਖੇ ਰਬੀ ਦਾਤ ਸੁਰ ਤੋਂ ਵਰੋਸਾਇਆਂ ਹੋਇਆਂ ਸਰੋਤਿਆਂ ਨੂੰ ਨਿਹਾਲ ਕੀਤਾ ਸੀ। ਉਹਨਾਂ ਨੂੰ ਪਾਕਿਸਤਾਨੋਂ ਭਾਰਤ ਬੁਲਾਣ ਅਤੇ ਸੰਗੀਤ ਸੰਮੇਲਨਾਂ ਵਿਚ ਭਾਗ ਲੈਣ ਲਈ ਅਨੇਕਾਂ ਜਤਨ ਕੀਤੇ ਗਏ। ਆਖਰ ਜਤਨਾਂ ਨੂੰ ਭਾਗ ਲਗੇ ਤੇ ਸਲਮਤ ਅਲੀ ਜੀ ਅੰਤ ਫਰਵਰੀ ਵਿਚ ਦਿੱਲੀ ਆਏ, ਉਹਨਾਂ ਨੂੰ ਆਪਣੇ ਪੰਜਾਬ ਨਾਲ ਮਿਲਾਣ ਵਾਸਤੇ ਸ੍ਰੀ ਭੈਣੀ ਸਾਹਿਬ ਵਿਖੇ ਹੋਲੇ ਦੇ ਮੇਲੇ ਤੇ ਵਿਸ਼ੇਸ਼ ਇਕੱਠ ਕੀਤੇ ਗਏ ਹਨ ਤੇ ਸ਼ਾਮ ਚੁਰਾਸੀ (ਭਾਰਤ) ਦੀ ਪਾਕਿਸਤਾਨ ਵਿਚ ਗਈ ਆਵਾਜ਼ ਨੂੰ ਮੁੜ ਪੰਜਾਬੀਆਂ ਦੇ ਕੰਨਾਂ ਵਿਚ ਰਸ ਘੋਲਣ ਲਈ ਸਨਮਾਨਤ ਕੀਤਾ ਹੈ। ●

ਪ. ਸ. ਕ.

## ਸੰਗੀਤ ਸੰਮੇਲਨ ਲਖਨਊ




**ਸਤਿ ਸ੍ਰੀ ਅਕਾਲ** : —ਮਾਈਕ ਤੇ ਇਹਨਾਂ ਸ਼ਬਦਾਂ ਬਾਅਦ ਮੰਚ ਸੰਚਾਲਕ, ਦਿੱਲੀ ਯੂਨੀਵਰਸਟੀ ਦੇ ਸ: ਸੁਖਬੀਰ ਸਿੰਘ ਗੁਲਾਟੀ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਸੁਆਗਤੀ ਪੱਤਰ ਪੜ੍ਹਣ ਲਈ ਬੇਨਤੀ ਕਰ ਰਹੇ ਹਨ। ਸਤਿਗੁਰ ਦੇ ਨਾਲ ਬੈਠੇ ਹਨ ਮੁੱਖ ਮੰਤਰੀ ਯੂ. ਪੀ. ਸ੍ਰੀ ਰਾਮ ਨਰੇਸ਼ ਯਾਦਵ ਅਤੇ ਪਿਛੇ 'ਵਰਿਆਮ' ਦੇ ਸੰਪਾਦਕ ਜਗਦੀਸ਼ ਸਿੰਘ। ਪਿਛੇ ਖੜੇ ਹਨ ਸਮੇਲਨ ਦੇ ਰੂਹੇ ਰਵਾਂ ਸ. ਹਰਭਜਨ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਐਡਰੈਸ ਪੜ੍ਹਨ ਲਈ ਤਿਆਰ ਸ੍ਰੀ ਮਹਾਰਾਜ ਬੀਰ ਸਿੰਘ ਜੀ।



**ਸੰਮੇਲਨ ਦਾ ਇਕ ਦ੍ਰਿਸ਼** : ਖਬੇ ਤੋਂ ਸਜੇ ਸ. ਕਰਮਜੀਤ ਸਿੰਘ ਮੈਜਸਟਰੇਟ, ਪ੍ਰਸਿਧ ਧਰੁਪਦ ਗਾਇਕ ਸ੍ਰੀ ਚਤੁਰਭੁਜ ਰਾਠੋਰ, ਸ੍ਰੀ ਪ੍ਰੀਤਮ ਸਿੰਘ ਕਵੀ, ਸੰਤ ਮਹਿੰਦਰ ਸਿੰਘ ਪੂਰਬਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪ੍ਰਸਿਧ ਨੌਜਵਾਨ ਤਬਲਾ ਵਾਦਕ ਜ਼ਾਕਿਰ ਹੁਸੈਨ, ਗਿ. ਜਸਵੰਤ ਸਿੰਘ, ਪਖਾਵਜ ਦੇ ਉਸਤਾਦ ਸਵਾਮੀ ਪਾਗਲ ਦਾਸ ਅਤੇ ਸੰਤੂਰ ਦੇ ਨਾਮਵਰ ਕਲਾਕਾਰ ਪੰਡਤ ਸ਼ਿਵ ਕੁਮਾਰ ਸ਼ਰਮਾ।




ਮੁਖ ਮੰਤਰੀ ਯੂ. ਪੀ. ਸ੍ਰੀ ਯਾਦਵ ਸੰਮੇਸ਼ਨ ਦੇ ਉਦਘਾਟਨ ਸਮੇਂ ਤਕਰੀਰ ਕਰ ਰਹੇ ਹਨ, ਨਾਲ ਬੈਠੇ ਹਨ ਸ. ਮਹਿੰਦਰ ਸਿੰਘ ਗਿੱਲ, ਮਹਾਰਾਜ ਬੀਰ ਸਿੰਘ ਜੀ, ਸ੍ਰੀ ਸਤਿਗੁਰੂ ਜੀ ਅਤੇ ਸ. ਤਰਸੇਮ ਸਿੰਘ ਨਿਜੀ ਸਕੱਤਰ।



ਲਖਨਊ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਦੇ ਉਦਘਾਟਨੀ ਸਮਾਰੋਹ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਯੂ. ਪੀ. ਦੇ ਮੁਖ ਮੰਤਰੀ ਸ੍ਰੀ ,ਰਾਮ ਨਰੇਸ਼ ਯਾਦਵ ਨੂੰ ਕੋਈ ਨੁਕਤਾ ਸਮਝਾਉਂਦੇ ਹੋਏ।



ਉਦਘਾਟਨ ਸਮਾਰੋਹ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਯਾਚਵ ਜੀ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਜਨਰਲ ਸਕੱਤਰ ਨਾਮਧਾਰੀ ਦਰਬਾਰ, ਪਿਛੇ ਸ. ਹਰਭਜਨ ਸਿੰਘ ਜੀ ਲਖਨਊ ਵਾਲੇ ਵੀ ਨਜ਼ਰ ਆ ਰਹੇ ਹਨ।



# ਕੁਝ ਸੰਗੀਤ ਬਾਰੇ

—ਜੋਗਿੰਦਰ ਬਾਵਰਾ

ਸੰਸਾਰ ਵਿਚ ਅਨੇਕਾਂ ਮੁਖ-ਭਾਸ਼ਾਵਾਂ ਹਨ ਤੇ ਉਪ ਭਾਸ਼ਾਵਾਂ ਤਾਂ ਅਣਗਿਣਤ ਹੀ ਹਨ। ਮਨ ਲਵੋਂ ਕੋਈ ਉਰਦੂ, ਸੰਸਕ੍ਰਿਤ, ਅੰਗਰੇਜ਼ੀ, ਜਰਮਨੀ, ਚੀਨੀ ਜਾਂ ਕੋਈ ਹੋਰ ਭਾਸ਼ਾ ਵਿਚ ਬਾਤਚੀਤ ਕਰ ਰਿਹਾ ਹੈ ਉਸ ਨੂੰ ਜਾਨਣ ਵਾਲਾ ਹੀ ਸਮਝ ਸਕੇਗਾ ਕਿ ਉਹ ਕੀ ਕਹਿ ਰਿਹਾ ਹੈ। ਅਣਜਾਨ ਉਸ ਵਲ ਕੇਵਲ ਤਕਦਾ ਹੀ ਰਹੇਗਾ। ਹਰੇਕ ਭਾਸ਼ਾ ਦਾ ਆਪਣਾ ਖੇਤਰ ਹੈ ਉਹ ਉਸ ਵਿਸ਼ੇਸ਼ ਇਲਾਕੇ ਦੀ ਭਾਸ਼ਾ ਹੈ। ਉਸ ਨੂੰ ਸਮਝਣ ਲਈ ਆਪ ਜੀ ਨੂੰ ਉਸਦਾ ਅਲਫ਼ਾਬੇਟ (Alphabet) ਅਤੇ ਗਰੈਮਰ ਆਦਿ ਪੜ੍ਹਨੀ ਪਵੇਗੀ। ਥੋੜੀ ਬਹੁਤ ਤਾਂ ਉਥੇ ਰਹਿੰਦਿਆਂ, ਸੁਣਦਿਆਂ ਹੀ ਆ ਜਾਂਦੀ ਹੈ। ਜੇ ਕੋਸ਼ਿਸ਼ ਨਾ ਕਰੀਏ ਤਾਂ ਉਨ੍ਹੀਂ ਵੀ ਨਹੀਂ ਆ ਸਕਦੀ।

ਸੰਸਾਰ ਵਿਚ ਧਰਮ ਵੀ ਕਈ ਹਨ। ਹਰੇਕ ਧਰਮ ਦੇ ਕਰਮਕਾਂਡ ਵਖਰੇ ਹਨ ਪਰ ਸਾਰਿਆਂ ਦਾ ਕਹਿਣਾ ਹੈ ਕਿ ਰੱਬ ਇਕ ਹੈ। ਰਬ ਦੇ ਨਾਂਮ ਆਪਣੀ ਆਪਣੀ ਬੋਲੀ, ਸ਼ਰਧਾ ਦੇ ਅਨੁਸਾਰ ਵਖਰੇ ਵਖਰੇ ਰਖੇ ਹੋਏ ਹਨ। ਕਿਸੇ ਵੀ ਧਰਮ ਨੂੰ ਸਮਝਣ ਲਈ ਉਸ ਦੇ ਗਰੰਥਾਂ, ਵਿਦਵਾਨਾਂ, ਆਦਿ ਨਾਲ ਸੰਪਰਕ ਕਰਨਾ ਪਵੇਗਾ।

ਸੰਗੀਤ ਇਹਨਾਂ ਧਰਮਾਂ ਅਤੇ ਭਾਸ਼ਾਵਾਂ ਤੋਂ ਉਪਰ ਦੀ ਵੈਸਤੂ ਹੈ। ਭਾਸ਼ਾ—ਧਰਮ—ਸੰਗੀਤ ਇਕ ਤਿਕੋਨ ਹੈ ਹਰੇਕ ਆਦਮੀ ਦਾ ਇਸ ਨਾਲ ਸੰਬੰਧ ਹੈ। ਜੇ ਕੋਈ ਵਿਅਕਤੀ ਸੰਸਕ੍ਰਿਤ ਜਾਂ ਅੰਗਰੇਜ਼ੀ ਨਹੀਂ ਜਾਣਦਾ ਤਾਂ ਇਸ ਵਿਚ ਕਸੂਰ ਕਿਸਦਾ? ਆਦਮੀ ਦਾ ਜਾਂ ਭਾਸ਼ਾ ਦਾ। ਇਸੇ ਤਰ੍ਹਾਂ, ਜੇ ਕੋਈ ਸੰਗੀਤ ਨੂੰ ਨਹੀਂ ਸਮਝਦਾ ਤਾਂ ਸੰਗੀਤ ਦਾ ਕੀ ਕਸੂਰ। ਜੇ ਉਸ ਵਿਸ਼ੇ ਬਾਰੇ ਮੁਢਲੀ ਜਾਣਕਾਰੀ ਪ੍ਰਾਪਤ ਕਰ ਲਈ ਜਾਵੇ ਤਾਂ ਉਸ ਦਾ ਮਜ਼ਾ ਜ਼ਿਆਦਾ ਆਉਣ ਲਗ ਪੈਂਦਾ ਹੈ। ਸੰਗੀਤ ਦਾ ਆਧਾਰ ਤਾਂ ਕੇਵਲ ਸੁਰ ਅਤੇ ਲੈਅ ਹੈ। ਸੁਰ ਤੋਂ ਰਾਗ ਤੇ ਲੈਅ ਤੋਂ ਤਾਲ ਬਨ ਜਾਂਦੇ ਹਨ। ਅਗੇ ਇਸ ਦੀਆਂ ਕਈ ਸ਼ਖਾਵਾਂ ਬਣ ਜਾਂਦੀਆਂ ਹਨ। ਸੰਗੀਤ ਵਿਚ ਤਿੰਨ ਕਲਾਂਵਾਂ ਹਨ :—

੧. ਗਾਇਨ—ਕੰਠ ਸੰਗੀਤ—Vocal Music

੨. ਵਾਦਨ—ਸਾਜ਼ ਸੰਗੀਤ—Instrumental Music

੩. ਨਰਿਤ—ਨਾਚ—Dance.

ਇਹਨਾਂ ਵਿਚੋਂ ਅਸੀਂ ਬਹੁਤੀ ਵਰਤੋਂ ਗਾਇਨ ਸੰਗੀਤ ਦੀ ਹੀ ਕਰਦੇ ਹਾਂ। ਕੁਝ ਲੋਕ ਰੇਡੀਓ ਤੇ ਅਨਾਊਂਸ ਹੁੰਦਿਆਂ ਹੀ ਕਿ ਹੁਨ ਅਮੁਕ ਕਲਾਕਾਰ—ਅਮੁਕ ਰਾਗ ਸੁਨਾਉਣਗੇ—ਰੇਡੀਓ ਦਾ ਸਟੇਸ਼ਨ ਬਦਲ ਦਿੰਦੇ ਹਨ ਜਾਂ ਬੰਦ ਹੀ ਕਰ ਦਿੰਦੇ ਹਨ। ਕਿਉਂਕਿ ਇਸ ਦਾ ਨਾਮ ਪੱਕਾ ਰਾਗ ਹੈ। ਅੰਗਰੇਜ਼ੀ ਵਿਚ ਇਸਨੂੰ ਕਲਾਸੀਕਲ ਮਿਊਜ਼ਿਕ ਕਹਿੰਦੇ ਹਾਂ। ਨਾਪਸੰਦ ਕਰਨ ਵਾਲੇ ਬੜੇ ਤਰਸ ਦੇ ਪਾਤਰ ਹਨ। ਉਹਨਾ ਸਮਝਣ ਦੀ ਕਦੀ ਖੇਚਲ ਹੀ ਨਹੀਂ ਕੀਤੀ। ਕੰਠ ਸੰਗੀਤ ਦੀਆਂ ਮੁਖ ਤਿੰਨ ਸ਼ਾਖਾਵਾਂ ਹਨ :—

੧. ਸ਼ਾਸਤਰੀ ਸੰਗੀਤ।

੨. ਸੁਗਮ ਸੰਗੀਤ।

੩. ਲੋਕ ਸੰਗੀਤ।

ਸੰਗੀਤ ਜਿਸ ਤਰ੍ਹਾਂ ਦਾ ਵੀ ਹੋਵੇ ਉਸ ਦਾ ਆਧਾਰ ਸੁਰ-ਤਾਲ ਹੀ ਹੈ। ਇਸ ਲਈ ਸੁਰ ਅਤੇ ਤਾਲ ਬਾਰੇ ਜਾਣਕਾਰੀ ਕਰਨ ਤੋਂ ਬਾਅਦ ਨਫ਼ਰਤ, ਪਿਆਰ ਵਿਚ ਬਦਲ ਜਾਂਦੀ ਹੈ।

**ਸੁਰ**—ਜਿਹੜੀ ਆਵਾਜ਼ ਸਾਡੇ ਦਿਲ ਨੂੰ, ਕੰਨਾਂ ਨੂੰ ਚੰਗੀ ਲਗਦੀ ਹੈ, ਦਿਮਾਗ਼ ਨੂੰ ਚੈਨ ਪ੍ਰਦਾਨ ਕਰਦੀ ਹੈ—ਸੁਰ ਹੈ। ਆਮ ਵਰਤੋਂ ਵਿਚ ਅਸੀਂ ਸੁਰੀਲੀ, ਮਿਠੀ, ਦਿਲਕਸ਼

ਆਵਾਜ਼ ਕਹਿੰਦੇ ਹਾਂ। ਸੁਰ ਗਿਣਤੀ ਵਿਚ ਸੱਤ ਹਨ। ਇਨ੍ਹਾਂ ਦੇ ਨਾਮ – ਸਾ, ਰੇ, ਗਾ, ਮਾ, ਪਾ, ਧਾ, ਨੀ ਹਨ। ਸਤ ਸੁਰਾਂ ਤੋਂ ੧੨ ਸੁਰ ਤੇ ਹੋਰ ਬਾਰੀਕੀ ਵਿਚ ਜਾ ਕੇ ੨੨ ਬਨ ਜਾਂਦੇ ਹਨ। ਇਹਨਾਂ ੨੨ ਧੁਨੀਆਂ (ਆਵਾਜ਼ਾਂ) ਨੂੰ ਸ਼ਰੁਤੀ ਦਾ ਨਾਂ ਦਿਤਾ ਗਿਆ ਹੈ। ਸੁਰਾਂ ਤੋਂ ਰਾਗ ਬਣਦੇ ਹਨ। ਹਰੇਕ ਰਾਗ ਵਿਚ ਕੁਝ ਨਿਸ਼ਚਿਤ ਸੁਰ ਲਗਦੇ ਹਨ। ਆਪਣਾ ਗਾਨਾ-ਬਜਾਨਾ ਕਿਸੇ ਵੀ ਕਲਾਕਾਰ ਨੂੰ ਉਹਨਾਂ ਸੁਰਾਂ ਵਿਚ ਹੀ ਕਰਨਾ ਪੈਂਦਾ ਹੈ। ਮਨ ਲਵੋ ਕਿਸੇ ਰਾਗ ਵਿਚ ਸਾ ਰੇ ਮਾ ਪਾ ਧਾ ਸੁਰ ਨਿਸ਼ਚਿਤ ਹਨ। ਇਹਨਾਂ ਸੁਰਾਂ ਉਪਰ ਹੀ ਅਲਗ ਅਲਗ ਤਰੀਕਿਆਂ ਨਾਲ ਸੁਰ-ਚਿਤਰ ਬਣਾਇਆ ਜਾਵੇਗਾ। ਜੇ ਕਿਤੇ ਗਲਤੀ ਨਾਲ (ਜਾਨਬੁਝ ਨਹੀਂ) ਕੋਈ ਹੋਰ ਸੁਰ ਲਗ ਗਿਆ ਤਾਂ ਉਹ ਰਾਗ ਨਹੀਂ ਰਵੇਗਾ।

### ਸੁਰਾਂ ਦੀਆਂ ਕਿਸਮਾਂ

ਸੁਰ ਦੋ ਪ੍ਰਕਾਰ ਦੇ ਹਨ, (੧) ਸ਼ੁਧ ਸੁਰ (੨) ਵਿਕ੍ਰਤ ਸੁਰ। ਸ਼ੁਧ ਸੁਰ ਸਤ ਹਨ ਅਤੇ ਵਿਕਰਤ ਪੰਜ ਹਨ। ਕੁਲ ਸੁਰ ੧੨ ਬਣ ਜਾਂਦੇ ਹਨ। ਇਹਨਾਂ ਦੇ ਨਾਮ ਇਸ ਪ੍ਰਾਕਰ ਹਨ। ਸਾ, ਰੇ ਕੋਮਲ, ਰੇ ਸ਼ੁਧ, ਗਾ ਕੋਮਲ, ਗਾ ਸ਼ੁਧ, ਮਾ ਸ਼ੁਧ, ਮਾ ਤੀਵਰ, ਪਾ, ਧਾ ਕੋਮਲ, ਧਾ ਸ਼ੁਧ, ਨੀ ਕੋਮਲ ਅਤੇ ਨੀ ਸ਼ੁਧ।

### ਗਾਨ ਦੇ ਪ੍ਰਕਾਰ

ਗਾਨ ਦੇ ਕਈ ਢੰਗ ਹਨ। ਉਹਨਾਂ ਦੇ ਵਖ ਵਖ ਨਾਮ ਹਨ। ਸੁਣਕੇ ਸ਼ਰੋਤਾ ਪਛਾਣ ਲੈਂਦਾ ਹੈ। ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਧਰੁਪਦ-ਧਮਾਰ ਨਾਮ ਦੀ ਸ਼ੈਲੀ ਪ੍ਰਸਿਧ ਸੀ। ਹੁਨ ਵੀ ਪ੍ਰਚਾਰ ਵਿਚ ਹੈ ਪਰ ਜ਼ਮਾਨੇ ਵਿਚ ਕਈ ਚੀਜ਼ਾਂ ਦੀ ਰੂਪ ਰੇਖਾ ਬਦਲ ਚੁਕੀ ਹੈ। ਧਰੁਪਦ ਤੋਂ ਖਿਆਲ ਨੇ ਜਨਮ ਲਿਆ। ਅਜ ਕਲ ਖਿਆਲ ਹੀ ਪ੍ਰਧਾਨ ਹੈ। ਖਿਆਲ ਵਿਚ ਤਾਨਾਂ ਦਾ ਪ੍ਰਯੋਗ ਹੁੰਦਾ ਹੈ। ਜਿਸ ਨੂੰ ਆਮ ਲੋਕ ਆ...... ਆ......ਕਹਿ ਕੇ ਮਜ਼ਾਕ ਵੀ ਕਰ ਲੈਂਦੇ ਹਨ। ਸਾਡੇ ਧਰਮ ਆਗੂਆਂ ਦਾ ਕਥਨ ਹੈ ਕਿ ਸਾਰੀ ਸਰਿਸ਼ਟੀ ਸ਼ਬਦ ਤੋਂ ਉਤ-ਪਨ ਹੋਈ ਹੈ। ਉਹ ਸ਼ਬਦ ਓਮ (ਔਂਮ) ਜਾਂ ੧ਓਂਕਾਰ (ਔਂਕਾਰ) ਕਿਹਾ ਜਾਂਦਾ ਹੈ। ਓਮ ਦਾ ਪਹਿਲਾ ਅਖਰ ਆ ਹੈ। ਤਾਨਾਂ ਸੁਰਾਂ ਤੇ ਆਧਾਰਿਤ ਹੁੰਦੀਆਂ ਹਨ ਜਿਹੜੇ ਸੁਰ ਰਾਗ ਵਿਚ ਮੁਕਰਰ ਹੋਣ। ਤਾਨਾਂ ਦੇ ਕਈ ਪ੍ਰਕਾਰ ਹਨ। ਇਨ੍ਹਾਂ ਤੇ ਕਾਬੂ ਪਾਉਣ ਲਈ ਵਰ੍ਹਿਆਂ ਬੱਧੀ ਮਿਹਨਤ ਕਰਨੀ ਪੈਂਦੀ ਹੈ। ਖਿਆਲ ਦੇ ਪ੍ਰਕਾਰ ਦੋ ਹਨ। ਵਿਲੰਬਤ ਖਿਆਲ ਦੂਜਾ ਦਰੁਤ ਖਿਆਲ ਜਾਂ ਛੋਟਾ ਖਿਆਲ। ਇਹਨਾਂ ਵਿਚ ਸਥਾਈ ਤੇ ਅੰਤਰਾ ਦੋ ਭਾਗ ਹੁੰਦੇ ਹਨ। ਇਹ ਭਾਗ ਹਰੇਕ ਗੀਤ, ਗ਼ਜ਼ਲ, ਭਜਨ, ਸ਼ਬਦ ਵਿਚ ਵੀ ਹੁੰਦੇ ਹਨ। ਇਹਨਾਂ ਰਾਗਾਂ ਵਿਚ ਭਾਸ਼ਾ ਦਾ ਸਥਾਨ ਘੱਟ ਅਤੇ ਸੁਰ ਦਾ ਸਥਾਨ ਮੁਖ ਹੁੰਦਾ ਹੈ। ਲੋਕ ਕਹਿੰਦੇ ਹਨ ਸਾਨੂੰ ਸਮਝ ਨਹੀਂ ਆਉਂਦੀ। ਇਸ ਵਿਚ ਸਮਝਨ ਵਾਲੀ ਕੋਈ ਅਜਿਹੀ ਚੀਜ਼ ਨਹੀਂ ਜੋ ਸਮਝ ਨਾ ਆਵੇ ਬਸ ਥੋੜਾ ਜਿਹਾ ਧਿਆਨ ਦੇਣ ਦੀ ਲੋੜ ਹੈ। ਸ਼ਬਦ ਥੋੜੇ ਹੁੰਦੇ ਹਨ ਇਸ ਲਈ ਬਾਰ ਬਾਰ ਉਹੀ ਸੁਨਣ ਵਿਚ ਮਿਲਦੇ ਹਨ। ਇਸ ਲਈ ਸਰੋਤਾ ਕਹਿੰਦਾ ਹੈ ਕਿ ਉਹ ਤਾਂ ਘੜੀ ਮੁੜੀ ਇਕੋਂ ਲਾਈਨ ਹੀ ਗਾਈ ਜਾਂਦਾ ਹੈ। ਪਰ ਇਹ ਗਲ ਨਹੀਂ ਹੁੰਦੀ। ਖਿਆਲ ਤੋਂ ਇਲਾਵਾ ਠੁਮਰੀ, ਟੱਪਾ, ਤਰਾਨਾ, ਚਤੁਰੰਗ, ਤਿਰਵਟ, ਹੋਰੀ, ਭਜਨ ਆਦਿ ਸ਼ੈਲੀਆਂ ਵੀ ਹਨ।

### ਸਾਜ਼ ਸੰਗੀਤ

ਸਾਜ਼ ਵਿਚ ਭਾਸ਼ਾ ਨਹੀਂ ਹੁੰਦੀ ਕੇਵਲ ਸੁਰ ਜਾਂ ਆਵਾਜ਼ ਹੁੰਦੀ ਹੈ। ਸਾਜ਼ ਵਿਚੋਂ ਜੇ ਕੋਈ ਗੀਤ ਦੇ ਸ਼ਬਦ ਢੂੰਡਨ ਦੀ ਕੋਸ਼ਿਸ਼ ਕਰੇ ਤਾਂ ਉਸ ਦੀ ਹੀ ਭੁਲ ਹੋਵੇਗੀ। ਜੇ ਕਿਸੇ ਗੀਤ ਦੀ ਤਰਜ਼ ਨੂੰ ਸਾਜ਼ ਤੇ ਵਜਾਇਆ ਜਾਵੇ ਤਾਂ ਉਸ ਵਿਚੋਂ ਨਿਕਲਨ ਵਾਲੀ ਆਵਾਜ਼ ਗੀਤ ਦੇ ਬੋਲਾਂ ਦਾ ਆਭਾਸ ਦੇਵੇਗੀ। ਸਾਜ਼ ਦੇ ਕੇਵਲ ਰਾਗ ਵਿਚ ਪ੍ਰਯੋਗ ਹੋਣ ਵਾਲੇ ਸੁਰ ਬੜੀ ਕੋਮਲਤਾ, ਨਾਲ ਵਜਾਏ ਜਾਂਦੇ ਹਨ।

**ਤਾਲ**—ਚਾਹੇ ਗਾਣਾ ਹੋਵੇ ਚਾਹੇ ਵਜਾਣਾ ਹੋਵੇ ਤੇ ਭਾਵੇ ਨਰਿਤ ਹੋਵੇ ਤਾਲ ਸਾਰਿਆਂ ਦਾ ਅਟੁਟ ਸਾਥੀ ਹੈ। ਤਾਲ ਪ੍ਰਕਟ ਕਰਨ ਵਾਲੇ ਸਾਜ਼ ਵਖਰੇ ਹਨ। ਤਬਲਾ, ਪਖਾਵਜ, ਮਰਦੰਗ, ਢੋਲਕੀ, ਢੋਲ, ਡਰੱਮ, ਨਾਲ ਆਦਿ। ਇਹਨਾਂ ਸਾਜ਼ਾਂ ਉਤੇ ਜੋ ਵੀ ਵਜਦਾ ਹੈ ਤਾਲ ਦੇ ਅੰਤਰਗਤ ਹੀ ਆਉਂਦਾ ਹੈ। ਤਾਲ ਕਈ ਹਨ। ਤਾਲ ਵਿਚ ਮਾਤਰਾਵਾਂ (Units—ਇਕਾਈ) ਮੁਕਰਰ ਹੁੰਦੀਆਂ ਹਨ। ਜਿਵੇਂ ਤਿੰਨ ਤਾਲ—੧੬ ਮਾਤਰਾਵਾਂ, ਇਕਤਾਲ—੧੨, ਝਪਤਾਲ—੧੦, ਰੂਪਕ—੭ ਆਦਿ ਆਦਿ। ਰਾਗ ਦੀ ਰਚਨਾ ਦੇ ਅਨੁਸਾਰ ਤਾਲਾਂ ਦਾ ਪ੍ਰਯੋਗ ਹੁੰਦਾ ਹੈ।

ਸਾਰੀਆਂ ਚੀਜ਼ਾਂ ਇਕੋ ਵਾਰ ਸਮਝੀਆਂ ਤੇ ਸਮਝਾਈਆਂ ਨਹੀਂ ਜਾ ਸਕਦੀਆਂ। ਹੋਰ ਇਸ ਸੰਬੰਧੀ ਚਰਚਾ ਫਿਰ ਅਗਲੀ ਵਾਰੀ ਕੀਤੀ ਜਾਵੇਗੀ।

# ਲਖਨਊ ਵਿਚ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ

ਸ੍ਰੀਮਤੀ ਸੁਸ਼ੀਲਾ ਮਿਸ਼ਰਾ

ਇਸ ਲੇਖ ਦੀ ਲੇਖਿਕਾ ਆਕਾਸ਼ਬਾਣੀ ਦੇ ਲਖਨਊ ਕੇਂਦਰ ਤੇ ਸ਼ਾਸਤਰੀ ਸੰਗੀਤ ਦੀ ਪ੍ਰੋਡਿਊਸਰ ਹਨ। ਦੇਸ਼ ਦੀਆਂ ਪ੍ਰਮੁਖ ਪਤ੍ਰਕਾਵਾਂ ਵਿਚ ਸੰਗੀਤ ਦੇ ਵਿਸ਼ੇ ਤੇ ਇਹਨਾਂ ਦੇ ਲੇਖ ਛਪਦੇ ਰਹਿੰਦੇ ਹਨ।

ਜਦੋਂ ਲਖਨਊ ਦੀ ਨਾਮਧਾਰੀ ਸੰਗਤ ਨੇ ਉਦਾਰਤਾ ਸਹਿਤ ਇਸ ਸਾਲ ਦੇ ਸੰਗੀਤ ਸੰਮੇਲਨ ਨੂੰ ਲਖਨਊ ਵਿਚ ਕਰਨ ਦਾ ਫੈਸਲਾ ਕੀਤਾ ਅਤੇ ਗੁਰਦੇਵ ਸਿੰਘ ਦੀ ਅਗਵਾਈ 'ਚ ਮੇਹਨਤੀ ਲੋਕ ਸੰਪਰਕ ਪਾਰਟੀ ਨੇ ਸ਼ੁਰੂ ਦਸੰਬਰ ਵਿਚ ਇਸ ਸ਼ਹਿਰ ਦੀ ਯਾਤਰਾ ਕੀਤੀ ਤਾਂ ਲਖਨਵੀਆਂ ਦਾ ਮੁਢਲਾ ਪ੍ਰਤੀਕਰਮ ਠੰਡਾ ਹੀ ਸੀ। ਸਾਧਾਰਣ ਕਾਰਨ ਇਹ ਸੀ ਕਿ ਬਹੁਤਿਆਂ ਨੂੰ ਪਤਾ ਹੀ ਨਹੀਂ ਸੀ ਕਿ ਨਾਮਧਾਰੀ ਕੌਣ ਹੁੰਦੇ ਹਨ ਅਤੇ ਉਹਨਾਂ ਦਾ ਸੰਗੀਤ ਪ੍ਰਤੀ ਰਵੱਈਆ ਕਿਹੋ ਜਿਹਾ ਹੈ। ਲਖਨਊ ਨਿਵਾਸੀ ਸਦਾ ਹੀ ਆਪਣੀ ਨਿੱਘੀ ਮਿੱਠੀ ਪ੍ਰਾਹੁਣਾਚਾਰੀ ਲਈ ਮਸ਼ਹੂਰ ਰਹੇ ਹਨ ਪਰ ਹੁਣ ਪੰਜ ਦਿਨਾਂ ਨਾਮਧਾਰੀ ਸੰਗੀਤ ਸੰਮੇਲਨ ਤੇ ਜਾ ਕੇ ਉਹਨਾਂ ਦੀ ਵਾਰੀ ਹੈ ਕਿ ਉਹ ਉਤਰੀ ਭਾਰਤ ਚੋਂ ਸੈਂਕੜਿਆਂ ਦੀ ਗਿਣਤੀ ਵਿਚ ਆਉਣ ਵਾਲੇ ਨਾਮਧਾਰੀਆਂ ਦੀ ਨਿਰਮਾਨਤਾ, ਸ਼ਾਨਦਾਰ ਅਨੁਸ਼ਾਸਨ ਅਤੇ ਸੰਗੀਤ ਪਰੇਮ ਤੋਂ ਬਿਹਬਲ ਹੋ ਜਾਣ। ਉਹਨਾਂ ਦੇ ਪੰਜ ਦਿਨਾਂ ਵਿਚ ਫੈਲੇ ਛੇ ਸਮਾਗਮਾਂ ਵਿਚ ਨਾ ਕੇਵਲ ਵਲਾਇਤ ਖਾਂ (ਸਿਤਾਰ) ਅਮਜਦ ਅਲੀ (ਸਰੋਦ) ਜ਼ਾਕਿਰ ਹੁਸੈਨ (ਤਬਲਾ), ਮੁਨਵਰ ਅਲੀ ਖਾਂ (ਗਾਇਣ), ਪੰਡਤ ਸ਼ਿਵ ਕੁਮਾਰ ਸ਼ਰਮਾ (ਸੰਤੂਰ) ਕਿਸ਼ਨ ਮਹਾਰਾਜ,ਸਾਮਤਾ ਪ੍ਰਸਾਦ, ਗੋਪਾਲ ਕ੍ਰਿਸ਼ਨ (ਵਚਿਤਰ ਵੀਨਾ) ਬੁਧਾ ਦਿਤੀਆ ਮੁਖਰਜੀ (ਸਿਤਾਰ), ਰਾਜਨ ਤੇ ਸਾਜਨ ਮਿਸ਼ਰਾ, ਮਹਿੰਦਰ ਸਿੰਘ ਅਤੇ ਕਥਕ ਸਮਾਰਟ ਬਿਰਜੂ ਮਹਾਰਾਜ, ਜਿਹੇ ਚੋਟੀ ਦੇ ਉਸਤਾਦ ਅਤੇ ਲੋਕ ਪ੍ਰਿਅ ਕਲਾਕਾਰ ਹੀ ਆਏ ਸਗੋਂ ਇਨ੍ਹਾਂ ਗੁਰੂ ਜਨਾਂ ਦੇ ਅਨੇਕਾਂ ਹੋਣਹਾਰ ਨਾਮਧਾਰੀ ਸ਼ਾਗਿਰਦਾਂ ਨੇ ਵੀ ਭਾਗ ਲਿਆ।

ਚਿਟੀਆਂ ਦਸਤਾਰਾਂ ਵਾਲੇ ਨਾਮਧਾਰੀ ਪੁਰਸ਼ਾਂ ਅਤੇ ਚਿਟੇ ਬਸਤਰਾਂ ਵਾਲੀਆਂ ਇਸਤਰੀਆਂ ਦੇ ਸ਼ਾਂਤ, ਸ਼ਰਧਾਲੂ ਰਵਈਏ ਅਤੇ ਉਹਨਾਂ ਦੇ ਅਨੁਸ਼ਾਸਤ ਢੰਗ ਜਿਸ ਨਾਲ ਉਹਨਾਂ ਛੇ ਛੇ ਸਤ ਸਤ ਘੰਟੇ ਗੰਭੀਰ ਸ਼ਾਸਤਰੀ ਸੰਗੀਤ ਸੁਣਿਆ, ਇਹਨਾਂ ਗਲਾਂ ਨੇ ਲਖਨਊ ਦੇ ਸੰਗੀਤ ਪ੍ਰੇਮੀਆਂ ਤੇ ਏਨਾ ਤਾਜ਼ਗੀ ਦੇਣ ਵਾਲਾ ਪ੍ਰਭਾਵ ਪਾਇਆ ਕਿ ਉਹਨਾਂ ਦੀ ਗਿਣਤੀ ਪਹਿਲੇ ਤੋਂ ਹੀ ਵਧਣੀ ਸ਼ੁਰੂ ਹੋ ਗਈ ਤੇ ਰਾਵਿੰਦਰਾਲਯ ਦਾ ਵਿਸ਼ਾਲ ਆਡੀਟੋਰੀਅਮ ਹਰ ਸ਼ਾਮ ਨੂੰ ਭਰਪੂਰ ਹੋਣ ਲਗ ਪਿਆ। ਅੰਤ ਨਾਮਧਾਰੀਆਂ ਨੇ ਆਪ-ਣੀਆਂ ਸੀਟਾਂ ਦਾ ਤਿਆਗ ਕਰ ਕੇ ਫਰਸ਼ ਤੇ ਜਾਂ ਸਟੇਜ ਦੀਆਂ ਬਾਹੀਆਂ 'ਚ ਬੈਠ ਕੇ ਵਧਦੇ ਹਜੂਮ ਨੂੰ ਜਿਸ ਤਰ੍ਹਾਂ ਕਾਬੂ ਕੀਤਾ ਇਸ ਕੁਰਬਾਨੀ ਦੇ ਜਜ਼ਬੇ ਦੀ ਦਾਦ ਕੋਈ ਵੀ ਦਿਤੇ ਬਗੈਰ ਨਾ ਰਹਿ ਸਕਿਆ। ਬਿਰਜੂ ਮਹਾਰਾਜ ਦਾ ਕਥਕ ਅਤੇ ਵਲਾਇਤ ਖਾਂ ਦੀ ਸਿਤਾਰ ਵਡੀ ਖਿਚ ਸਨ ਜਿਨ੍ਹਾਂ ਨੂੰ ਵੇਖਣ ਤੇ ਸੁਣਨ ਸਭ ਤੋਂ ਵਧ ਲੋਕ ਆਏ। ਸਰੋਤਿਆਂ ਦਾ ਏਨਾ ਪ੍ਰਸੰਸਾਤਮਕ ਹੁੰਗਾਰਾ ਸੀ ਕਿ ਲਗ ਭਗ ਸਾਰੇ ਕਲਾਕਾਰਾਂ ਨੇ ਆਪਣਾ ਸਭ ਤੋਂ ਵਧੀਆ ਪ੍ਰੋਗਰਾਮ ਦਿਤਾ।

ਲਖਨਊ ਵਿਚ ੨ ਫਰਵਰੀ ਨੂੰ ਮੁਖ ਮੰਤਰੀ ਦੁਆਰਾ ਉਦਘਾਟਨ ਕੀਤੇ ਗਏ ਛੇਵੇਂ ਨਾਮਧਾਰੀ ਸੰਗੀਤ ਸੰਮੇਲਨ ਦਾ ਆਰੰਭ ਮਹਾਰਾਜ ਬੀਰ ਸਿੰਘ (ਸਤਿਗੁਰੂ ਜੀ ਦੇ ਛੋਟੇ ਭਰਾ) ਜੀ ਦੇ ਮੰਗਲਮਈ ਧਰੁਪਦ ਨਾਲ ਹੋਇਆ। ਉਸ ਪਿਛੋਂ ੨੩ ਸਾਲਾ ਅਨੋਖੇ ਕਲਾਕਾਰ ਬੁਧਾ ਦਿਤੀਆ ਮੁਖਰਜੀ ਦੁਆਰਾ ਸਿਤਾਰ ਤੇ ਪ੍ਰਭਾਵਸ਼ਾਲੀ ਪੂਰੀਆ ਕਲਿਆਣ ਵਜਾ-ਇਆ ਗਿਆ। ਪੰਜ ਦਿਨਾਂ ਪਿਛੋਂ ਸਤ ਫਰਵਰੀ ਦੇ ਤੜਕੇ ਸਵੇਰ ਉਸਤਾਦ ਵਲਾਇਤ ਖਾਂ ਦੁਆਰਾ ਸਿਤਾਰ ਉਤੇ ਅਤੀ ਰਸੀਲੇ ਝੰਜੋਟੀ, ਰਾਗ ਮਾਲ ਅਤੇ ਭੈਰਵੀ (ਤਬਲੇ ਤੇ ਪੁਰਜੋਸ਼ ਸੰਗਤ ਗੋਦਈ ਮਹਾਰਾਜ) ਵਜਾਉਣ ਨਾਲ ਇਸ ਸੰਮੇਲਨ ਦੇ ਛੇਵੇਂ ਸਮਾਗਮ ਦਾ ਭੋਗ ਪਿਆ। ਕੁਝ ਦੂਸਰੇ ਯਾਦਗਾਰੀ ਪ੍ਰੋਗਰਾਮ ਸਨ, ਉਸਤਾਦ ਅਮਜਦ ਅਲੀ ਦਾ ਸਰੋਦ ਵਾਦਨ (ਤਬਲੇ ਤੇ ਪੰਡਤ ਕਿਸ਼ਨ ਮਹਾਰਾਜ) ਸ਼ਿਵ ਕੁਮਾਰ ਸ਼ਰਮਾ ਦਾ ਸੰਤੂਰ (ਸੰਗਤ ਜ਼ਾਕਿਰ) ਪੰਡਤ ਰਾਮ ਨਰਾਇਣ ਦੀ ਸਾਰੰਗੀ, ਮੁਨਵਰ ਅਲੀ, ਰਾਜਨ ਤੇ ਸਾਜਨ ਮਿਸ਼ਰਾ ਅਤੇ ਮਹਿੰਦਰ ਸਿੰਘ ਦਾ ਗਾਇਣ, ਗੋਪਾਲ ਕ੍ਰਿਸ਼ਨ ਵਚਿਤਰ ਵੀਨਾ ਵਾਦਨ (ਤਬਲੇ ਤੇ ਸ਼ਿਆਮਲ ਚੌਧਰੀ) ਅਤੇ ਮੁਕਲ ਸਿਵ ਪੁਤਰਾ ਦਾ ਗਾਇਣ। ਅਨੇਕਾਂ ਉਭਰਦੇ ਨਾਮਧਾਰੀ ਕਲਾ-ਕਾਰਾਂ, ਜਿਹੜੇ ਵਡੇ ਕਲਾਕਾਰਾਂ ਪਾਸੋਂ ਸਿਖਿਆ ਲੈ ਰਹੇ ਹਨ ਵਿਚੋਂ ਗਿਆਰਾਂ ਸਾਲਾ ਅਦਭੁਤ ਕਲਾਕਾਰ ਸੁਖਵਿੰਦਰ

ਸਿੰਘ, ਗੁਰਦੇਵ ਸਿੰਘ (ਉਸਤਾਦ ਅਮਜੱਦ ਅਲੀ ਦੇ ਪਰਮੁਖ ਸ਼ਾਗਿਰਦ) ਅਤੇ ਧਰਮਵੀਰ ਸਿੰਘ (ਉਸਤਾਦ ਵਲਾਇਤ ਖਾਂ ਦੇ ਸ਼ਾਗਿਰਦ) ਦਾ ਵਿਸ਼ੇਸ਼ ਜ਼ਿਕਰ ਕਰਨਾ ਜ਼ਰੂਰੀ ਬਣਦਾ ਹੈ।

ਯੁਵਕ ਨਾਮਧਾਰੀ ਕਲਾਕਾਰਾਂ ਦੁਆਰਾ ਮਿਲਕੇ ਗਾਏ ਗਏ ਧਰੁਪਦ ਅਤੇ ਧਮਾਰ ਨੇ ਵੀ ਬਹੁਤ ਦਾਦ ਪ੍ਰਾਪਤ ਕੀਤੀ। ਗੁਰਦੇਵ ਸਿੰਘ ਜਿਸ ਨੇ ਰਾਗ ਜੋਗ ਦੀ ਕੁਸ਼ਲਤਾ ਪੂਰਬਕ ਅਵਤਾਰਨਾ ਕੀਤੀ, ਦਾ ਤਬਲੇ ਤੇ ਸਾਥ ਇਕ ਹੋਰ ਉਭਰਦੇ ਕਲਾਕਾਰ ਸਾਬਿਰ ਖਾਂ ਸਪੁਤਰ ਸਵਰਗੀ ਉਸਤਾਦ ਕਰਾਮਤ ਖਾਂ ਨੇ ਦਿਤਾ।

ਨਾਮਧਾਰੀਆਂ ਵਲੋਂ ਇਹ ਉਚੇ ਪਾਏ ਦੇ ਸੰਗੀਤ ਸੰਮੇਲਨ ਕਰਾਉਣ ਦਾ ਮੰਤਵ ਭਾਰਤੀ ਸ਼ਾਸਤਰੀ ਸੰਗੀਤ ਨੂੰ ਬੜਾਂਵਾ ਦੇਣਾ ਹੈ ਅਤੇ ਇਸ ਨੂੰ ਜਨ ਸਾਧਾਰਨ ਤਕ ਪਹੁੰਚਾਣਾ ਹੈ। ਦਾਖਲਾ ਮੁਫਤ ਹੈ ਅਤੇ ਸੰਮੇਲਨ ਦਾ ਸਾਰਾ ਖਰਚਾ ਲਖਨਊ ਦੀ ਨਾਮਧਾਰੀ ਸੰਗਤ ਨੇ ਸੂਬਾ ਹਰਬੰਸ ਸਿੰਘ ਅਤੇ ਸ. ਹਰਭਜਨ ਸਿੰਘ ਦੀ ਅਗਵਾਈ ਵਿਚ ਕੀਤਾ। ਉਹਨਾਂ ਦੇ ਆਪਣੇ ਸ਼ਬਦਾਂ ਵਿਚ ਖਾਲਸ ਪਰੰਪਰਾਗਤ ਸੰਗੀਤ ਦੀ ਤੁਲਨਾ ਮੰਦਰਾਂ ਵਿਚ ਅਧਿਆਤਮਕ ਜਗਿਆਸੂਆਂ ਲਈ ਕੀਤੇ ਜਾਂਦੇ ਪ੍ਰਸਾਦ ਨਾਲ ਕੀਤੀ ਜਾ ਸਕਦੀ ਹੈ। ਆਦਿ ਸਤਿਗੁਰੂ ਨਾਨਕ ਦੇਵ ਤੋਂ ਹੀ ਸਿਖ ਗੁਰੂਆਂ ਨੇ ਸਾਸਤਰੀ ਸੰਗੀਤ ਨੂੰ ਪ੍ਰਭੂ ਮਿਲਨ ਦਾ ਸਾਧਨ ਸਮਝਿਆ ਹੈ। ਕਿਹਾ ਜਾਂਦਾ ਹੈ ਕਿ ਜਦੋਂ ਵੀ ਆਪ ਇਕਾਗਰ ਹੋਣਾ ਚਾਹੁੰਦੇ ਤਾਂ ਗੁਰੂ ਨਾਨਕ ਦੇਵ ਜੀ ਆਪਣੇ ਬਾਲ ਸਖਾਈ ਭਾਈ ਮਰਦਾਨਾ ਨੂੰ ਆਪਣੀ ਰਬਾਬ ਉਤੇ ਕਿਸੇ ਵਿਸ਼ੇਸ਼ ਰਾਗ ਦੀਆਂ ਸੁਰਾਂ ਛੇੜਨ ਲਈ ਇਸ਼ਾਰਾ ਕਰਦੇ ਅਤੇ ਫਿਰ ਬਾਣੀ ਸਤਿਗੁਰਾਂ ਦੇ ਬੁਲਾਂ ਥੀਂ ਉਚਾਰੀ ਜਾਂਦੀ। ਬਹੁਤੀਆਂ ਬਾਣੀਆਂ ਸ਼ਾਸਤਰੀ ਰਾਗਾਂ ਅਤੇ ਤਾਲਾਂ ਵਿਚ ਨਿਬਧ ਹਨ। ਇਹ ਖ਼ਾਲਸ ਸ਼ਾਸਤਰੀ ਪਰੰਪਰਾਵਾਂ ਅਜ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਹੇਠ ਭੈਣੀ ਸਾਹਿਬ ਦੇ ਗੁਰਦੁਆਰੇ ਵਿਚ ਉਪਲਬਧ ਹਨ।

ਬਾਅਦ ਦੀ ਗੁਰ ਪ੍ਰਣਾਲੀ ਵਿਚ ਸਤਿਗੁਰੂ ਪ੍ਰਤਾਪ ਸਿੰਘ (ਵਰਤਮਾਨ ਸਤਿਗੁਰੂ ਜੀ ਦੇ ਪਿਤਾ ਜੀ) ਸੰਗੀਤ ਕਲਾ ਵਿਚ ਏਨੀ ਦਿਲਚਸਪੀ ਰਖਦੇ ਸਨ ਕਿ ਆਪਣੇ ਬਚਪਨ ਤੋਂ ਹੀ ਉਹਨਾਂ ਉਸਤਾਦਾਂ ਪਾਸੋਂ ਸੰਗੀਤ ਸਿਖਿਆ ਅਤੇ ਉਹ ਉਚ ਕੋਟੀ ਦੇ ਦਿਲਰੁਬਾ ਵਾਦਕ ਅਤੇ ਤਲਵੰਡੀ ਘਰਾਣੇ ਦੇ ਧਰੁਪਦ ਗਾਇਕ ਬਣ ਗਏ। ਇਹ ਉਹਨਾਂ ਦਾ ਪੱਕਾ ਨਿਸਚਾ ਸੀ ਕਿ ਕਿਸੇ ਵਿਅਕਤੀ ਨੂੰ ਉਨਾਂ ਚਿਰ ਅਸਲੀ ਅਨੰਦ ਨਹੀਂ ਸੀ ਆ ਸਕਦਾ ਜਿੰਨਾਂ ਚਿਰ ਉਹ ਸੰਗੀਤ ਨੂੰ ਸਮਝਦਾ ਅਤੇ ਸਤਿਕਾਰਦਾ ਨਹੀਂ। ਵਡੇ ਉਸਤਾਦਾਂ ਪ੍ਰਤੀ ਉਹਨਾਂ ਦੇ ਦਿਲ ਵਿਚ ਬੇਪਨਾਹ ਇੱਜ਼ਤ ਸੀ। ਅਤੇ ਆਪਣੇ ਸਮੇਂ ਦੇ ਨਾਮਵਰ ਕਲਾਕਾਰਾਂ ਜਿਵੇਂ ਪੰਡਤ ਵਿਸ਼ਨੂੰ ਦਗੰਬਰ, ਪੰਡਤ ਭਾਸਕਰ ਬੂਆਂ ਬਾਖਲੇ, ਉਸਤਾਦ ਬੜੇ ਗੁਲਾਮ ਅਲੀ ਖਾਂ, ਸ੍ਰੀ ਕ੍ਰਿਸ਼ਨਾ ਰਾਓ ਅਤੇ ਹੋਰਨਾਂ ਨਾਲ ਉਹ ਖੁਲ੍ਹੇ ਤੌਰ ਤੇ ਮਿਲਦੇ ਜੁਲਦੇ।

ਵਰਤਮਾਨ, ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਤਿਕਾਰੇ ਪਿਤਾ ਜੀ ਦੇ ਸੰਗੀਤਕ ਸ਼ੌਕ, ਵਿਰਸੇ ਵਿਚ ਪ੍ਰਾਪਤ ਕੀਤੇ ਹਨ ਅਤੇ ਆਪ ਉੱਚ ਕੋਟੀ ਦੇ ਦਿਲਰੁਬਾ ਵਾਦਕ ਹਨ। ਇਹਨਾਂ ਨੇ ਕਈ ਨਵੇਂ ਤਾਲਾਂ ਦਾ ਅਵਿਸ਼ਕਾਰ ਕੀਤਾ ਹੈ ਜਿਵੇਂ ਹਰੀ ਤਾਲ, ਰਾਮ ਤਾਲ, ਪ੍ਰਤਾਪ ਤਾਲ ਇਤਿਆਦਿਕ ਅਤੇ ਇਹਨਾਂ ਨੂੰ ਯੁਵਕ ਨਾਮਧਾਰੀ ਸੇਵਕਾਂ ਨੂੰ ਸਿਖਾਇਆ ਹੈ। ਨਾਮਧਾਰੀ ਪੰਥ ਦੀਆਂ ਮਹਾਨ ਸੰਗੀਤਕ ਪਰੰਪਰਾਵਾਂ ਨੂੰ ਕਾਇਮ ਰਖਦਿਆਂ ਉਹਨਾਂ ਨਾਮਧਾਰੀ ਮੁਖ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਸੰਗੀਤ ਕੇਂਦਰ ਖੋਲ੍ਹਿਆ ਹੈ ਜਿਥੇ ਪਰੰਪਰਾਗਤ ਗੁਰੂ ਜਨ ਧਰੁਪਦ, ਰਬਾਬ, ਪਖਾਵਜ ਆਦਿਕ ਦੀ ਸਿਖਿਆ ਪ੍ਰਤਿਭਾਵਾਨ ਵਿਦਿਆਰਥੀਆਂ ਨੂੰ ਦੇਂਦੇ ਹਨ। ਸੰਗੀਤ ਪਰਚਾਰ ਦੀ ਲਹਿਰ ਨੂੰ ਅਗੇ ਤੋਰਨ ਲਈ ਸਤਿਗੁਰੂ ਜੀ ਨੇ ਵਿਸ਼ੇਸ਼ ਪ੍ਰਤਿਭਾਵਾਨ ਵਿਦਿਆਰਥੀਆਂ ਨੂੰ ਚੁਣਿਆ ਹੈ ਅਤੇ ਉਹਨਾਂ ਨੂੰ ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ, ਪੰਡਤ ਕਿਸ਼ਨ ਮਹਾਰਾਜ, ਪੰਡਤ ਸਾਮਤਾ ਪ੍ਰਸਾਦ, ਪੰਡਤ ਸ਼ਿਵ ਕੁਮਾਰ ਸ਼ਰਮਾ, ਪੰਡਤ ਰਾਮ ਨਾਰਾਇਣ ਵਰਗੇ ਪਰਸਿਧ ਕਲਾਕਾਰਾਂ ਕੋਲ ਸ਼ਾਗਿਰਦ ਬਣਾਇਆ ਹੈ।

ਇਹ ਨਿਸਚਾ ਕਰਕੇ ਕਿ ਆਪਣੇ ਪਿਤਾ ਜੀ ਨੂੰ ਸੱਚੀ ਸ਼ਰਧਾਂਜਲੀ ਸ਼ੁਧ ਸੰਗੀਤ ਰਾਹੀਂ ਹੀ ਹੈ ਜਿਸ ਨੂੰ ਉਹ ਬਹੁਤ ਪਿਆਰ ਕਰਦੇ ਸਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਹਨਾਂ ਦੇ ਪੈਰੋਕਾਰਾਂ ਨੇ ਇਹ ਵਾਰਸ਼ਕ ਸੰਗੀਤ ਸੰਮੇਲਨ ਛੇ ਸਾਲ ਪਹਿਲਾਂ ਆਰੰਭ ਕੀਤਾ। ਇਹਨਾਂ ਨੂੰ ਵਡੀ ਪੱਧਰ ਤੇ ਕਰਨ ਵਾਸਤੇ ਉਹਨਾਂ ਕੋਲ ਪੈਰੋਕਾਰਾਂ ਦੀ ਬਹੁ ਗਿਣਤੀ ਹੈ। ਪਹਿਲੇ ਸੰਮੇਲਨ ਦਿੱਲੀ ਅਤੇ ਬੰਬਈ ਵਿਚ ਕੀਤੇ ਗਏ। ਇਸ ਸਾਲ ਆਪਣੀ ਸ਼ਾਨਦਾਰ ਸੰਗੀਤਕ ਰਵਾਇਤਾਂ ਵਾਲੇ ਸ਼ਹਿਰ ਲਖਨਊ ਨੂੰ ਇਸ ਛੇਵੇਂ ਸੰਮੇਲਨ ਵਾਸਤੇ ਚੁਣਿਆ ਗਿਆ।

●




**ਗਾਉਂਦੀ ਸਿਤਾਰ :-** ਲਖਨਊ ਸਮੇਲਨ ਦਾ ਇਕ ਦ੍ਰਿਸ਼ :

ਉਸਤਾਦ ਵਿਲਾਇਤ ਖਾਂ ਦੇ ਪੋਟਿਆਂ ਦੀ ਛੁਹ ਨਾਲ ਸਿਤਾਰ ਨੇ ਗਾਉਣਾ ਸ਼ੁਰੂ ਕਰ ਦਿਤਾ। ਰਾਵਿੰਦਰਾਲਯ ਆਡੀਟੋਰੀਅਮ ਵਿਚ ਤਿੰਨ ਘੰਟੇ ਉਸਤਾਦ ਸਾਹਿਬ ਦੀ ਸਿਤਾਰ ਨੇ ਸਮਾਂ ਬੰਨ ਦਿਤਾ। ਤਬਲੇ ਤੇ ਸਾਥ ਦਿਤਾ ਪੰਡਤ ਸਾਮਤਾ ਪ੍ਰਸਾਦ (ਗੋਦਈ ਮਹਾਰਾਜ) ਨੇ




**ਸਰੋਦੀ ਝਣਕਾਰਾਂ :** ਸਰੋਦ ਵਾਦਨ ਵਿਚ ਨਵਾਂ ਇਨਕਲਾਬ ਲਿਅਉਣ ਵਾਲੇ ਉਸਤਾਦ ਅਮਜਦ ਅਲੀ ਆਪਣੇ ਚਮਤਕਾਰੀ ਸਰੋਦ ਵਾਦਨ ਦੁਆਰਾ ਲਖਾਂ ਲੋਕਾਂ ਕੇ ਦਿਲਾਂ ਦੀ ਧੜਕਣ ਬਣ ਗਏ ਹਨ। ਆਪ ਨਾਲ ਤਬਲੇ ਤੇ ਸਾਥ ਦੇ ਰਹੇ ਹਨ ਅਨੇਕਾਂ ਸੰਗੀਤ ਅਲੰਕਾਰਾਂ ਦੁਆਰਾ ਸ਼ਸ਼ੋਭਤ ਭਾਰਤ ਦੇ ਮਾਇਆਨਾਜ਼ ਕਲਾਕਾਰ ਪੰਡਤ ਕਿਸ਼ਨ ਮਹਾਰਾਜ।

**ਉਸਤਾਦ ਅਮਜਦ ਅਲੀ ਦੇ ਪਦ ਚਿਨ੍ਹਾਂ ਤੇ :-** ਉਸਤਾਦ ਸਾਹਿਬ ਦੇ ਪ੍ਰਮੁਖ ਸ਼ਾਗਿਰਦ ਗੁਰਦੇਵ ਸਿੰਘ ਨਾ ਕੇਵਲ ਸਰੋਦ ਵਾਦਨ ਦੁਆਰਾ ਖਾਂ ਸਾਹਿਬ ਦੀ ਸ਼ੈਲੀ ਨੂੰ ਮੂਰਤੀਮਾਨ ਕਰਕੇ ਮੁਗਧ ਕਰਦੇ ਹਨ ਸਗੋਂ ਇਹਨਾਂ ਸੰਮੇਲਨਾਂ ਵਿਚ ਪਰਬੰਧਕੀ ਜ਼ੁਮੇਵਾਰੀਆਂ ਦਾ ਬਹੁਤਾ ਭਾਰ ਵੀ ਚੁਕਦੇ ਹਣ। ਪਹਿਲਾ ਸ੍ਰੀ ਜੀਵਨ ਨਗਰ ਵਿਦਿਆਲੇ ਚੋਂ ਗਾਉਣ ਦੀ ਮੁਢਲੀ ਸਿਖਿਆ ਲੈ ਕੇ ਪੰ: ਮਹਾਂ ਦੇਵ ਕਥਕ ਪਾਸੋਂ ਸਿਖਿਆ ਲਈ। ਉਸਤਾਦ ਸ: ਪਿਆਰਾ ਸਿੰਘ ਤੋਂ ਤਾਰ ਸ਼ਹਿਨਾਈ ਵਜਾਉਣ ਦੀ ਦਾਤ ਪ੍ਰਾਪਤ ਕਰਕੇ ਹੁਣ ਉਸਤਾਦ ਅਮਜਦ ਅਲੀ ਖਾਂ ਦੀ ਅਗਵਾਈ ਹੇਠ ਸਰੋਦ ਵਾਦਨ ਵਿਚ ਅਗੇ ਤੋਂ ਅਗੇ ਵਧ ਰਹੇ ਹਨ।



# ਇਕ ਸੰਗੀਤਮਈ ਯਾਤਰਾ

—ਜਗਦੀਸ਼ ਸਿੰਘ

**ਚਲ ਮੇਲੇ ਚਲੀਏ—**

ਘਰੋਂ ਬਾਹਰ ਗਿਆਂ ਨੂੰ ਤਿੰਨ ਮਹੀਨੇ ਹੋ ਗਏ ਸਨ । ਕਿਉਂਕਿ ਮੇਰੇ ਪੈਰਾਂ ਦੇ ਚਕਰ ਮਸ਼ਹੂਰ ਹੋ ਚੁਕੇ ਹਨ ਇਸ ਵਾਸਤੇ ਮੇਰੇ ਇਸ 'ਮੁਕਾਮ' ਤੋਂ ਘਰ ਵਾਲੇ ਵੀ ਹੈਰਾਨ ਹੋਣ ਨੂੰ ਫਿਰਦੇ ਸਨ । ਚਾਰ ਪੰਜ ਸਾਲ ਪਹਿਲਾਂ ਦੀ ਗੱਲ ਹੈ। ਅੰਮ੍ਰਿਤਸਰ ਤੋਂ ਸ੍ਰ: ਅਵਤਾਰ ਸਿੰਘ ਨੇ ਕੋਈ ਸੰਦੇਸ਼ ਲੈ ਕੇ ਆ ਜਾਣਾ ਤੇ ਅਸੀਂ ਕਿਤੇ ਨਾ ਕਿਤੇ ਟਿਭ ਜਾਣਾ। ਇਹ ਹਾਲਤ ਵੇਖ ਕੇ ਸਾਡੇ ਮਾਮਾ ਜੀ ਨੇ ਇਕ ਦਿਨ ਵਿਅੰਗ ਨਾਲ ਪੁਛਿਆ—"ਸਰਦਾਰ ਅਵਤਾਰ ਸਿੰਘ ਜੀ ਐਸ ਐਤਵਾਰ ਕਿਥੇ ਜਾਣੈ" ਤੇ ਇਹ ਵਿਅੰਗ ਸਾਡੇ ਸਫਰੀ ਵਾਰਤਾਲਾਪ ਦਾ ਅੰਗ ਬਣ ਗਿਆ। ਅਸਾਂ ਹਰ ਉਦਾਸੀ ਪਿਛੋਂ ਇਕ ਦੂਜੇ ਨੂੰ ਪੁਛਣਾ ਜੀ 'ਐਸ ਐਤਵਾਰ ਕਿਥੇ' । ਫਿਰ ਕਵੀ ਜੀ ਇਥੇ ਹੁੰਦੇ ਸਨ ਤਾਂ ਅਸਾਂ ਲਟਾ ਪਲਾਣਾ ਛੱਡ ਇਹ ਕਹਿ ਕੇ ਕਿ "ਖਸਮਾਂ ਨੂੰ ਖਾਵੇ ਤੇਰਾ ਘਰ ਵੇ ਚੱਲ ਮੇਲੇ ਚਲੀਏ" ਨੌਕਰੀ, ਦੁਕਾਨ ਵਲੋਂ ਬੇਪਰਵਾਹ ਹੋ ਕਿਤੇ ਨਾ ਕਿਤੇ ਮੇਲੇ ਮਸਾਧੇ, ਸਾਹਿਤ ਸਮਾਗਮ, ਸੰਗੀਤ ਸੰਮੇਲਨ, ਵਿਦਿਅਕ ਸੰਮੇਲਨ ਜਾਂ ਸ਼ਹੀਦੀ ਕਾਨਫਰੰਸ ਵਲ ਕੂਚ ਕਰ ਦੇਣਾ । ਜੇ ਬਾਹਰ ਗਿਆਂ ਨੂੰ ਕੁਝ ਸਮਾਂ ਹੋ ਜਾਣਾ ਤਾਂ ਅਚਵੀ ਲਗ ਜਾਣੀ ਪਰ ਐਤਕੀਂ ਸੰਗੀਤ ਸੰਮੇਲਨ ਲਖਨਊ ਤੇ ਜਾਣ ਨੂੰ ਉਕਾ ਰੂਹ ਨਾ ਕਰੇ ।

ਕਾਰਨ ਇਹ ਵੀ ਹੋ ਸਕਦਾ ਹੈ ਕਿ ਇਸ ਵਾਰ ਇਹ ਪ੍ਰੋਗਰਾਮ ਆਗਾਮੀ ਚਰਚਾ ਦਾ ਜਿਆਦਾ ਵਿਸ਼ਾ ਨਹੀਂ ਸੀ ਬਣਿਆ। ਦਿਲੀ ਵਿਖੇ ਸ੍ਰ: ਸੇਵਾ ਸਿੰਘ ਜੀ ਦੇ ਘਰ ਸਮਾਗਮ ਸਮੇਂ ਲਖਨਊ ਤੋਂ ਸ: ਹਰਭਜਨ ਸਿੰਘ ਨੂੰ ਸੰਮੇਲਨ ਦੀ ਮੰਗ ਕਰਦੇ ਸੁਣਿਆ ਸੀ ਪਰ ਇਸ ਤੋਂ ਅਗੇ ਗਲ ਨਹੀਂ ਸੀ ਸੁਣੀ। ਹਰਬਲਭ ਤੇ ਪਰਸਿਧ ਤਬਲਾ ਕਲਾਕਾਰ ਪੰਡਤ ਕਿਸ਼ਨ ਮਹਾਰਾਜ ਨੇ ਦਸਿਆ ਤਾਂ ਸੀ ਕਿ ਸੰਮੇਲਨ ਲਖਨਊ ਵਿਚ 2 ਤੋਂ 6 ਫਰਵਰੀ ਤੱਕ ਹੋ ਰਿਹਾ ਹੈ। ਫੇਰ ਕਿਸੇ ਸੂਤਰ ਤੋਂ ਇਸ ਦੀ ਪੁਸ਼ਟੀ ਨਾ ਹੋਈ ਅਤੇ ਮੁਲਤਵੀ ਹੋਣ ਦੀਆਂ ਕਿਆਸ ਅਰਾਈਆਂ ਹੀ ਸੁਣੀਆਂ। ਉਂਜ ਵੀ ਜਦੋਂ ਇਸ ਸੰਮੇਲਨ ਦੇ ਲਗਾਤਾਰ ਦਿਲੀ ਵਿਚ ਚਾਰ ਵਾਰ ਹੋਣ ਪਿਛੋਂ ਬੰਬਈ ਵਿਚ ਹੋਣ ਦੀ ਘੋਸ਼ਣਾ ਕੀਤੀ ਗਈ ਤਾਂ ਬਾਵਜੂਦ ਨਵੇਂ ਸ਼ਹਿਰਾਂ ਦੀ ਖਿੱਚ ਨੇ ਮਨ 'ਚ ਅਨਿਸਚਤਾ ਪੈਦਾ ਕਰ ਦਿੱਤੀ ਸੀ ਅਤੇ ਡਰ ਸੀ ਕਿ ਦੂਰੀਆਂ ਅਤੇ ਸਮੇਂ ਦਾ ਅਭਾਵ ਕਿਤੇ ਸੰਗੀਤ ਲਟਕ ਤੇ ਹਾਵੀ ਨਾ ਹੋ ਜਾਵੇ। ਪਰ ਬੰਬਈ ਜਾਣ ਦਾ ਜ਼ਿਕਰ ਪੂਰਾ ਇਕ ਸਾਲ ਅਗਾਉਂ ਹੁੰਦਾ ਰਿਹਾ ਸੀ ਤੇ ਜਿਵੇਂ ਕਿਵੇਂ ਬੰਬਈ ਯਾਤਰਾ ਵੀ ਸਫਲੀ ਭਈ ਸੀ।

ਪਰ ਲਖਨਊ ਸੰਮੇਲਨ ਬਾਰੇ ਕਿਸੇ ਵੀ ਗਤੀਵਿਧੀ ਤੋਂ ਅਣਸੂਚਿਤ ਸਾਂ । ਇਸ ਜਮੂਦ ਨੂੰ ਲਖਨਊ ਤੋਂ ਆਏ ਇਸ਼ਤਿਹਾਰ ਨੇ ਤੋੜਿਆ ਤਾਂ ਸਹੀ ਪਰ ਜਾਣ ਲਈ ਨਾ ਮਨ ਮਨੇ ਤੇ ਨਾ ਹੀ ਪ੍ਰੋਗਰਾਮ ਬਣੇ। ਇਕ ਤਾਂ ਇਸ਼ਤਿਹਾਰ ਵਿਚੋਂ ਪੂਰੀ ਸੂਚਨਾ ਨਹੀਂ ਸੀ ਮਿਲ ਰਹੀ ਅਤੇ ਦੂਸਰਾ ਜਲੰਧਰ ਵਿਚ ਬਸੰਤ ਦੇ ਪੁਰਬ ਦੀਆਂ ਤਿਆਰੀਆਂ ਵਿਚ ਰੁਝੇ ਸਾਂ। ਲਖਨਊ ਜ਼ਾਣ ਦੀਆਂ ਸੰਭਾਵਨਾਵਾਂ ਦਾ ਜ਼ਿਕਰ ਹੁੰਦਾ ਤਾਂ ਜਲੰਧਰ ਠਹਿਰਣ ਲਈ ਆਗ੍ਰਹਿ ਹੁੰਦਾ।

ਤੇ ਜਦੋਂ ਦਿਲੀ ਤੋਂ ਕਵੀ ਜੀ ਦੀ ਪ੍ਰੇਰਣਾ ਮਈ ਚਿਠੀ, ਜਿਸ ਵਿਚ ਜ਼ਿਕਰ ਸੀ ਕਿ ਪ੍ਰੀਤਮ ਸਿੰਘ ਪੰਛੀ ਵੀ ਅਗਾਊਂ ਹੀ ਉਹਨਾਂ ਨਾਲ ਜਾ ਰਹੇ ਹਨ ਮਿਲੀ ਤਾਂ ਸੀਟ ਰੀਜ਼ਰਵੇਸ਼ਨ ਵਾਸਤੇ ਸਮਾਂ ਖ਼ਤਮ ਹੋ ਚੁਕਾ ਸੀ। ਨਵਾਂ ਜ਼ਮਾਨਾ ਦੇ ਜਨਰਲ ਮੈਨੇਜਰ ਕਾਮਰੇਡ ਕ੍ਰਿਸ਼ਨ ਭਾਰਦਵਾਜ ਦੀ ਮਦਦ ਨਾਲ ਇਹ ਵੀ ਸਮਸਿਆ ਹੱਲ ਹੋ ਗਈ ਅਤੇ 31 ਜਨਵਰੀ ਜਿਸ ਦਿਨ ਮੈਂ ਸਫਰ ਤੇ ਜਾਣਾ ਸੀ ਤੱਕ ਸਵਾਗਤੀ ਕਮੇਟੀ ਵਲੋਂ ਭੇਜੇ ਬਾਕਾਇਦਾ ਪ੍ਰੋਗਰਾਮ ਅਤੇ ਸਦਾ ਪਤਰ ਨਾਲ ਵੀ ਲੈਸ ਹੋ ਚੁਕਾ ਸਾਂ। ਇਸ ਤਰ੍ਹਾਂ ਆਪਣੇ ਜੀਵਨ ਦੀ ਇਕ ਅਲੌਕਿਕ ਯਾਤਰਾ ਅਤੇ ਯਾਦਗਾਰੀ ਸੰਗੀਤ ਸੰਮੇਲਨ ਤੋਂ ਵਾਂਝਿਆਂ ਰਹਿਣ ਤੋਂ ਬਚ ਗਿਆ।

ਜਦੋਂ ਸ਼ਾਮ ਨੂੰ ਹਾਵੜਾ ਐਕਸਪਰੈਸ ਤੇ ਆਪਣੀ ਧਰਮ ਪਤਨੀ ਜਿਸ ਨੂੰ ਲਾਰੇ ਲਾ ਕੇ ਘਰ ਛੱਡ ਚਲਿਆ ਸਾਂ, ਨਾਲ ਸਟੇਸ਼ਨ ਤੇ ਗਿਆ ਤਾਂ ਅੱਗੇ ਸ੍ਰ: ਦਲੀਪ ਸਿੰਘ ਨਾਮਧਾਰੀ, ਐਡੀਟਰ ਛੇ ਮਾਸਕ ਪੱਤਰ 'ਨਿਰੀਅਕ' ਮੇਰੇ 'ਸੁਆਗਤ' ਲਈ ਖੜੇ ਸਨ। ਸੰਭਾਵਨਾ ਸੀ ਕਿ ਉਹ ਪਰੇ ਸਫਰ ਦੇ ਸਾਥੀ ਬਨਣਗੇ ਪਰ ਉਹਨਾਂ ਆਪਣੇ ਸਾਥ ਦਾ ਮਾਣ ਲੁਧਿਆਣੇ ਤਕ ਹੀ ਦਿਤਾ।

**ਯਾਦਾਂ ਦਾ ਸਫਰ—**

ਰਾਤ ਗੱਡੀ ਵਿਚ ਲੇਟਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੀ ਮਹਾਨ ਸ਼ਖਸੀਅਤ ਅਤੇ ਉਹਨਾਂ ਦੀ ਸਿਮ੍ਰਤੀ ਵਿਚ ਆਯੋਜਤ ਕੀਤੇ ਜਾਣ ਵਾਲੇ ਸੰਗੀਤ ਸੰਮੇਲਨਾਂ ਨਾਲ ਬਝੀਆਂ ਯਾਦਾਂ ਦੀ ਲੜੀ ਮਨ ਮਸਤਕ ਵਿਚ ਫਿਲਮ ਵਾਂਗ ਘੁੰਮਣ ਲਗੀ।

ਉਹਨਾਂ ਦੇ ਜੀਵਨ ਵੇਲੇ ਫਗਵਾੜੇ ਇਕ ਮੇਲਾ ਹੋਇਆ ਸੀ। ਮਹਾਰਾਜ ਬੀਰ ਸਿੰਘ ਨੇ ਜੀ ਸੰਗਤ ਵਿਚ ਕੋਈ ਜੌਨ-ਪੁਰੀ ਵਰਗਾ ਰਾਗ ਗਾਇਆ ਸੀ। ਫੇਰ ਇਕ ਵਿਸ਼ੇਸ਼ ਬੈਠਕ ਵਿਚ ਮਾਸਟਰ ਰਤਨ ਨੇ ਗਾਇਆ ਸੀ ਪਰ ਉਸ ਬੈਠਕ ਵਿਚ ਪਹਿਰੇਦਾਰ ਨੇ ਮੇਰਾ ਦਾਖਲਾ ਰੋਕ ਦਿਤਾ ਸੀ ਕਿਉਂਕਿ ਮੇਰੇ ਮਥੇ ਤੇ ਲਿਖਿਆ ਨਹੀਂ ਸੀ ਕਿ 'ਇਹ ਰਾਗ ਸੁਨਣਾ ਬਰਦਾਸ਼ਤ ਕਰ ਸਕਦਾ ਹੈ ਇਸ ਨੂੰ ਅੰਦਰ ਜਾਣ ਦਿਓ।"

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਗੀਤ ਸ਼ੌਕ ਅਤੇ ਕਦਰਦਾਨੀ ਬਾਰੇ, ਉਹਨਾਂ ਵਲੋਂ ਸੰਗੀਤ ਕਾਨਫਰੰਸਾਂ ਦੇ ਆਯੋਜਨ ਬਾਰੇ ਸ੍ਰ: ਅਵਤਾਰ ਸਿੰਘ ਆਜ਼ਾਦ ਦੀਆਂ ਕ੍ਰਿਤਾਂ ਅਤੇ ਹੋਰ ਲੇਖਾਂ ਰਾਹੀਂ ਪੜ੍ਹ ਚੁਕਿਆ ਸਾਂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਹੋਲਿਆਂ ਮੇਲਿਆਂ ਸਮੇਂ ਹੁੰਦੇ ਸੰਗੀਤ ਪ੍ਰੋਗਰਾਮ ਵੀ ਵੇਖੇ ਸਨ।

**ਵਿਦਿਅਕ ਜਥਾ—**

1965 ਵਿਚ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਤੀ ਤੋਂ ਪਿਛੋਂ ਸੰਨ 1966 ਵਿਚ ਦਿਲੀ ਦਾ ਨਾਮਧਾਰੀ ਹੋਲਾ ਮਹੱਲਾ ਹੋਇਆ ਸੀ। ਅਜਮਲ ਖਾਂ ਪਾਰਕ ਵਿਚ ਰਾਤ ਨੂੰ ਇਕ ਸੰਗੀਤ ਸੰਮੇਲਨ ਵੀ ਹੋਇਆ ਸੀ ਅਤੇ ਸਵ: ਇਸ਼ਤਿਆਕ ਅਹਿਮਦ ਖਾਂ ਦਾ ਸਰੋਦ ਵਾਦਨ ਹੋਇਆ ਸੀ। ਇਹ ਸ਼ਾਇਦ ਪਹਿਲੀ ਵਾਰ ਸੀ ਕਿ ਕਿਸੇ ਹੋਲੇ ਵਿਚ ਅਹਿਮ ਦਿਨ ਰਾਗ ਦੀ ਵਡੀ ਸਭਾ ਆਮ ਸੰਗਤਾਂ ਸਾਹਮਣੇ ਹੋਈ ਹੋਵੇ। ਫੇਰ ਮੈਨੂੰ ਯਾਦ ਆਇਆ ਸੰਨ 1968 ਦਾ ਲੁਧਿਆਣੇ ਦਾ ਹੋਲਾ ਜਿਥੇ ਰਾਤ ਨੂੰ ਉਸਤਾਦ ਅਮਜਦ ਅਲੀ ਦਾ ਸਰੋਦ ਵਾਦਨ ਹੋਇਆ ਸੀ। ਉਸਤਾਦ ਸਾਹਿਬ ਵਲੋਂ ਉਸ ਰਾਤ ਨੂੰ ਵਜਾਏ ਕਾਨਹੜੇ ਦੀ ਝਣਕਾਰਾਂ ਅਜੇ ਤਕ ਵਿਸ ਮਾਦੀ ਕਰ ਜਾਂਦੀਆਂ ਹਨ। ਤਬਲੇ ਤੇ ਪੰਡਤ ਸਾਮਤਾ ਪ੍ਰਸਾਦਿ ਅਤੇ ਉਹਨਾਂ ਦਾ ਸਾਹਿਬਜ਼ਾਦਾ ਸੀ। ਇਸੇ ਸਭਾ ਵਿਚ ਪਹਿਲਾਂ ਉਸਤਾਦ ਪਿਆਰਾ ਸਿੰਘ ਨੇ ਤਾਰ ਸ਼ਹਿਨਾਈ ਤੇ ਰਾਗ ਬਿਹਾਗ ਵਜਾ ਕੇ ਸ੍ਰੋਤਿਆਂ ਨੂੰ ਵਜਦ ਵਿਚ ਲਿਆਂਦਾ ਸੀ। ਦੂਰ-ਦੂਰ ਤੱਕ ਬੈਠੀਆਂ ਸੰਗਤਾਂ ਉਤੇ ਬਾਲਾ ਬਲਵੰਤ ਦੀ ਕਵਿਤਾਂ ਅਨੁਸਾਰ ਚੁਪ ਚਾਪ ਦਾ ਜਾਦੂ ਹੋਇਆ ਪਿਆ ਸੀ।

**ਜੰਮੂ ਦਾ ਯੋਗਦਾਨ—**

1967 ਦੇ ਨਾਮਧਾਰੀ ਵਿਦਿਅਕ ਸੰਮੇਲਨ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਦਿਅਕ ਜਥੇ ਦੇ ਨੌਜੁਆਨਾਂ ਨੂੰ ਸੰਗੀਤ ਸਿਖਣ ਲਈ ਪ੍ਰੇਰਿਆ ਸੀ। ਇਸੇ ਸਾਲ ਹੀ ਜੰਮੂ ਦੀ ਕਲਚਰਲ ਅਕੈਡਮੀ ਵਲੋਂ ਚਲਾਏ ਜਾ ਰਹੇ ਸੰਗੀਤ ਸਕੂਲ ਵਿਚ ਜੰਮੂ ਦੇ ਵਿਦਿਆਰਥੀਆਂ ਦਾਖ਼ਲਾ ਲਿਆ। ਇਸੇ ਸੰਗੀਤ ਸਿਖਣ ਦੀ ਲਟਕ ਵਿਚ ਅਮਰੀਕ ਸਿੰਘ ਨੇ ਬਾਰਾਂ ਬੋਰ ਦੀ ਬੰਦੂਕ ਵੇਚ ਕੇ ਤਾਨ-ਪੂਰਾ ਖਰੀਦਿਆ ਸੀ ਤੇ ਫੇਰ 1968 ਦੇ ਜੀਵਨ ਨਗਰ ਦੇ ਸੰਮੇਲਨ ਵਿਚ ਆਇਆ ਸੀ।

ਅਮਰੀਕ ਸਿੰਘ, ਜਗਦੇਸ਼ ਸਿੰਘ, ਬਖਸ਼ੀਸ਼ ਸਿੰਘ, ਚਰਨ ਸਿੰਘ, ਸਤਿਪਾਲ ਸਿੰਘ, ਉਸ ਸਮੇਂ ਹੀ ਇਸ ਪਾਸੇ ਸਰਗਰਮ ਹੋਏ। ਸੰਨ 1968 ਵਿਚ ਇਹਨਾਂ ਨੇ ਵਿਚਾਰ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਗੀਤ ਪ੍ਰੇਮ ਨੂੰ ਮੁੱਖ ਰਖਦੇ ਹੋਏ ਉਹਨਾਂ ਦੀ ਬਰਸੀ ਦੇ ਮੌਕੇ ਤੇ ਉਹਨਾਂ ਨਮਿਤ ਇਕ ਸੰਗੀਤ ਪ੍ਰੋਗਰਾਮ ਰਖਿਆ ਜਿਸ ਵਿਚ ਸ੍ਰੀ ਮਹੇਸ਼ ਬਾਜਪਾਈ ਭੀਮ ਪੁਰੀ ਦਾ ਗਾਇਣ ਹੋਇਆ ਅਤੇ ਸ੍ਰੀ ਗੁਰੂ ਪ੍ਰਸਾਦਿ ਸ਼ਰਮਾ ਦਾ ਵਾਇਲਿਣ ਵਾਦਨ ਹੋਇਆ । ਰਾਗ ਦੇ ਸ਼ਾਸਤ੍ਰੀ ਗਿਆਨ ਤੋਂ ਅਣਜਾਣ ਵਿਅਕਤੀਆਂ ਵਿਚ ਵੀ ਇਹ ਪ੍ਰੋਗਰਾਮ ਇਨਾਂ ਲੋਕ ਪ੍ਰਿਆ ਹੋਇਆ ਕਿ ਪਰਬੰਧਕਾਂ ਨੇ ਇਹ ਪ੍ਰੋਗਰਾਮ ਹਰ ਸਾਲ ਕਰਨ ਦਾ ਨਿਸਚਾ ਕੀਤਾ । ਹੁਣ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਦਾ ਇਹ ਬੀਜ ਮਾਤਰ ਸੀ। ਬਾਅਦ ਵਿਚ ਇਹਨਾਂ ਸਾਲਾਨਾਂ ਪ੍ਰੋਗਰਾਮਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਹੋਰਨਾਂ ਕਲਾਕਾਰਾਂ ਨਾਲ ਜਾ ਕੇ ਜੰਮੂ ਦੇ ਸੰਮੇਲਨ ਨੂੰ ਨਵੀਆਂ ਦਿਸ਼ਾਵਾਂ ਦਿਤੀਆਂ। ਜੰਮੂ ਵਿਚ ਉਸ ਸਮੇਂ ਸ੍ਰੀ ਗੁਰੂ ਪ੍ਰਸਾਦਿ ਸ਼ਰਮਾ ਅਤੇ ਸ੍ਰੀ ਭੀਮ ਪੁਰੀ ਤੋਂ ਇਲਾਵਾ ਸ੍ਰੀ ਵੀ-ਵੀ ਸ੍ਰੀ ਖੰਡੇ, ਸ੍ਰੀ ਵਾਚਸਪਤੀ ਸ਼ਰਮਾ, ਪੰਡਤ ਸ਼ਿਵ ਕੁਮਾਰ ਸ਼ਰਮਾ ਦੇ ਸ਼ਾਗਿਰਦ, ਸ੍ਰੀ ਕ੍ਰਿਸ਼ਨ ਲਾਲ ਨੇ ਬਹੁਤ ਸਹਿਯੋਗ ਦਿਤਾ।

### ਤਿੰਨ ਦਿਸ਼ਾਵਾਂ—

ਇਸ ਸਮੇਂ ਤਕ ਨਾਮਧਾਰੀ ਨੌਜੁਆਨਾਂ ਵਿਚ ਸੰਗੀਤ ਦੇ ਪਖੋਂ ਤਿੰਨ ਦਿਸ਼ਾਵਾਂ ਤੋਂ ਜਤਨ ਹੋ ਰਿਹਾ ਸੀ। ਮੁਖ ਤੌਰ ਤੇ ਸਤਿਗੁਰੂ ਜੀ ਦੀ ਨਿਜੀ ਦੇਖ ਰੇਖ ਵਿਚ ਸ੍ਰੀ ਜੀਵਨ ਨਗਰ—ਭੈਣੀ ਸਾਹਿਬ ਦਾ ਵਿਦਿਆਲਾ ਜਿਥੋਂ ਦੇ ਵਿਦਿਆਰਥੀ ਪੰਡਤ ਮਹਾਂ ਦੇਵ ਕਥਕ ਵਰਗੇ ਮਹਾਂ ਰਥੀਆਂ ਪਾਸੋਂ ਵੀ ਸਿਖਿਆ ਗ੍ਰਹਿਣ ਕਰ ਚੁਕੇ ਸਨ। ਇਨ੍ਹਾਂ ਵਿਚੋਂ ਸ੍ਰ: ਗੁਰਦੇਵ ਸਿੰਘ ਤੇ ਸ: ਹਰਭਜਨ ਸਿੰਘ ਉਸਤਾਦ ਪਿਆਰਾ ਸਿੰਘ ਤੋਂ ਬਾਅਦ ਉਸਤਾਦ ਅਮਜਦ ਅਲੀ ਦੇ ਸ਼ਾਗਿਰਦ ਹੋ ਚੁਕੇ ਸਨ ਅਤੇ ਸੁਰਜੀਤ ਸਿੰਘ ਮਤ੍ਰ ਪੰਡਤ ਪ੍ਰੇਮ ਵਲਭ ਪਾਸ ਤਬਲਾ ਸਿਖ ਰਹੇ ਸਨ।

ਦੂਸਰੀ ਦਿਸ਼ਾ ਸੀ ਅੰਮ੍ਰਿਤਸਰ ਦੀ। ਸ: ਸੂਰਤ ਸਿੰਘ ਦਾ ਪਰਿਵਾਰ ਅਫਰੀਕਾ ਵਿਚੋਂ ਹੀ ਸੰਗੀਤ ਪ੍ਰਤਿਭਾ ਲੈ ਕੇ ਆਇਆ ਸੀ। ਨੌਜੁਆਨ ਅਵਤਾਰ ਸਿੰਘ ਉਦੋਂ ਹੀ ਵਧੀਆ ਤਬਲਾ ਵਜਾਉਂਦੇ ਸਨ ਤੇ ਸੰਗੀਤ ਦੀ ਲਗਨ ਰਖਦੇ ਸਨ ਉਨ੍ਹਾਂ ਦੇ ਹੀ ਭਾਣਜੇ ਅੰਮ੍ਰਿਤਪਾਲ ਸਿੰਘ ਗਾਇਣ ਸਿਖਦੇ ਸੀ।

ਤੀਸਰੀ ਦਿਸ਼ਾ ਦੂਰ ਪਹਾੜਾਂ ਵਲ ਜੰਮੂ ਦੀ ਸੀ।

ਅਤੇ ਜਦ ਸੰਨ 1969 ਵਿਚ ਮੰਡੀ ਹਿਮਾਚਲ ਵਿਖੇ ਵਿਦਿਅਕ ਸਮੇਲਨਾਂ ਵਿਚ ਸਗੀਤ ਸੰਮੇਲਨਾਂ ਦਾ ਸ੍ਰੀ ਗਣੇਸ਼ ਹੋਇਆ ਤਾਂ ਇਹਨਾਂ ਤਿੰਨਾਂ ਦਿਸ਼ਾਵਾਂ ਦੇ ਜਤਨਾਂ ਦਾ ਸੁਮੇਲ ਹੋਇਆ।

### ਦਿਲੀ ਦਾ ਉਦਮ—

ਜੰਮੂ ਦੇ ਸਾਲਾਨਾ ਸਮਾਗਮਾਂ ਨੇ ਸਤਿਗੁਰੂ ਜੀ ਦੀ ਮੌਜੂਦਗੀ ਅਤੇ ਸਟੇਟ ਦੇ ਕਲਾਕਾਰਾਂ ਦੇ ਭਾਗ ਲੈਣ ਕਰ ਕੇ ਸੰਗੀਤ ਜਗਤ ਵਿਚ ਸਥਾਪਤੀ ਦਾ ਅਸਥਾਨ ਲੈ ਲਿਆ ਸੀ। ਅਤੇ ਫੇਰ ਇਕ ਸਵੇਰ ਨੂੰ ਦਿਲੀ ਤੋਂ ਜੰਮੂ ਇਕ ਮਹੱਤਵਪੂਰਣ ਟਰੰਕ ਕਾਲ ਆਈ। ਮਹਾਰਾਜ ਬੀਰ ਸਿੰਘ ਜੀ ਬੋਲ ਰਹੇ ਸਨ। "ਤੁਸੀਂ ਇਹ ਸੰਮੇਲਨ ਦਾ ਬਹੁਤ ਵਧੀਆ ਕੰਮ ਕੀਤਾ ਹੈ ਇਹ ਕੰਮ ਸਾਨੂੰ ਕਰਨਾ ਚਾਹੀਦਾ ਸੀ ਪਰ ਤੁਸੀਂ ਦੂਰ ਪਹਾੜਾਂ ਵਿਚ ਹੀ ਕਰ ਰਹੇ ਹੋ। ਅਸੀਂ ਫੈਸਲਾ ਕੀਤਾ ਹੈ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ ਇਕ ਵਿਸ਼ਾਲ ਪੱਧਰ ਤੇ ਸੰਗੀਤ ਸੰਮੇਲਨ ਕੀਤਾ ਜਾਵੇ। ਦਿਲੀ ਦੀ ਸੰਗਤ ਨੇ ਅਰਜ਼ ਮੰਨ ਕੇ ਉਗਰਾਹੀ ਸ਼ੁਰੂ ਕਰ ਦਿਤੀ ਹੈ।"

### ਪਹਿਲਾ ਸੰਮੇਲਨ—

ਸੰਨ 1973 ਦੀ ਅਪਰੈਲ ਵਿਚ ਮਾਡਰਨ ਸਕੂਲ ਦੇ ਵਿਸ਼ਾਲ ਗੋਲ ਹਾਲ ਵਿਚ ਪਹਿਲੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਦਾ ਉਦਘਾਟਨ ਉਸ ਵੇਲੇ ਦੇ ਉਪਰਾਸ਼ਟਰਪਤੀ ਸ੍ਰੀ ਜੀ. ਐਸ. ਪਾਠਕ ਦੁਆਰਾ ਹੋਇਆ ਅਤੇ ਇਸ ਵਿਚ ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ ਖਾਂ ਵਰਗੇ ਕਲਾਕਾਰਾਂ ਨੇ ਭਾਗ ਲਿਆ।

ਇਸ ਸਮੇਲਨ ਪਿਛੋਂ ਤਾਂ ਜਿਵੇਂ ਸੰਗੀਤ ਦੀਆਂ ਕਾਂਗ ਹੀ ਨਾਮਧਾਰੀਆਂ ਵਿਚ ਆ ਗਈ ਹੋਵੇ। ਸਤਿਗੁਰੂ ਜੀ ਨੇ ਜਿਵੇਂ ਨਾਦ ਦਾ ਛਿਟਾ ਹੀ ਦੇ ਦਿਤਾ ਹੋਵੇ।

ਸੰਗੀਤ ਸਮੇਲਨਾਂ ਦੇ ਨਾਲ ਨਾਲ ਥਾਂ ਪਰ ਥਾਂ ਸੰਗੀਤ ਸਿਖਲਾਈ ਦੇ ਕੇਂਦਰ ਖੁਲ੍ਹਣੇ ਸ਼ੁਰੂ ਹੋ ਗਏ ਅਤੇ ਅਜ ਅਮ੍ਰਿਤਸਰ, ਜਲੰਧਰ, ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ, ਮੰਡੀ ਹਿਮਾਚਲ, ਦਿਲੀ, ਬਨਾਰਸ, ਡੇਹਰਾਦੂਨ, ਬੰਬਈ, ਕਲਕੱਤਾ ਆਦਿਕ ਥਾਵਾਂ ਤੋਂ ਇਲਾਵਾ ਸਥਾਨਕ ਤੌਰ ਤੇ ਹੋਰ ਥਾਵਾਂ ਤੇ ਵੀ ਵਿਦਿਆਰਥੀ ਸੰਗੀਤ ਸਿਖ ਰਹੇ ਹਨ। ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ ਖਾਂ, ਉਸਤਾਦ ਇਮਰਤ ਖਾਂ, ਪੰਡਤ ਕਿਸ਼ਨ ਮਹਾਰਾਜ, ਪੰਡਤ ਸਾਮਤਾ ਪ੍ਰਸਾਦ, ਪ੍ਰਿੰ: ਪ੍ਰੇਮ ਵਲਭ; ਸ: ਪਿਆਰਾ ਸਿੰਘ, ਪੰਡਤ ਰਾਮ ਨਰਾਇਣ, ਪੰਡਤ ਸ਼ਿਵ ਕੁਮਾਰ ਸ਼ਰਮਾ; ਸ੍ਰੀ ਹਰੀ ਪ੍ਰਸਾਦਿ ਚੌਰਸੀਆ; ਸ੍ਰੀ ਰਾਜਨ ਸਾਜਨ ਮਿਸ਼ਰਾ; ਸ: ਮਹਿੰਦਰ ਸਿੰਘ; ਸ: ਹਰਭਜਨ ਸਿੰਘ; ਭਾਈ ਨਿਹਾਲ ਸਿੰਘ; ਪੰਡਤ ਰਮਾਂ ਕਾਂਤ; ਸੇਠ ਹਜ਼ੂਰ ਸਿੰਘ ਚੰਦਰਹਾਸ; ਪ੍ਰੋ: ਕ੍ਰਿਪਾਲ ਸਿੰਘ ਆਦਿ ਇਹਨਾਂ ਬਚਿਆਂ ਨੂੰ ਸੰਗੀਤ ਸਿਖਾ ਰਹੇ ਹਨ। ਇਹਨਾਂ ਦੀ ਸਮੁਚੀ ਦੇਖ ਭਾਲ ਆਪ ਸਤਿਗੁਰੂ ਜੀ ਕਰ ਰਹੇ ਹਨ।

ਮੇਰੇ ਵਰਗੇ ਬੰਦੇ ਵਾਸਤੇ ਤਾਂ ਇਹ ਸੰਗੀਤ ਸੰਮੇਲਨ ਜਿਥੇ ਸੰਗੀਤ ਸੁਨਣ ਦਾ ਅਵਸਰ ਹੁੰਦੇ ਹਨ, ਉਥੇ ਕਲਾਕਾਰਾਂ ਅਤੇ ਲੇਖਕਾਂ ਮਿਤਰਾਂ ਨੂੰ ਮਿਲਣ ਦੇ ਸਾਧਨ ਵੀ ਹੁੰਦੇ ਹਨ। ਨਹੀਂ ਤਾਂ ਕਿਥੇ ਬੰਬਈ ਜਾ ਕੇ ਉਚੇਚਾ ਕਿਸੇ ਨੂੰ ਮਿਲਿਆ ਜਾਂਦਾ ਹੈ। ਪਿਛਲੇ ਸਾਲ ਇਹ ਸੰਮੇਲਨ ਜਦ ਬੰਬਈ ਹੋਇਆ ਸੀ ਤਾਂ ਪੂਰਾ ਇਕ ਹਫਤਾ ਅਸੀਂ ਹਰਨਾਮ ਸਿੰਘ ਨਾਜ਼; ਸੁਖਬੀਰ; ਪ੍ਰੀਤਮ ਬੇਲੀ; ਸ੍ਰੀਮਤੀ ਸੰਤੋਸ਼ ਸਾਹਨੀ; ਮਖਣ ਸਿੰਘ; ਅਮ੍ਰਿਤਪਾਲ; ਮਨਮੋਹਨ ਕ੍ਰਿਸ਼ਨ ਜਿਹੇ ਲੇਖਕਾਂ ਅਤੇ ਕਲਾਕਾਰਾਂ ਦਾ ਸਾਥ ਵੀ ਮਾਣਿਆ ਸੀ। ਇਹ ਕਿਵੇਂ ਪਰਿਵਾਰਾਂ ਸਮੇਤ ਰੋਜ਼ ਆਉਂਦੇ ਰਹੇ। ਇਹਨਾਂ ਸਾਰਿਆਂ ਨੂੰ ਇਸ ਗਲ ਦਾ ਕਿੰਨਾ ਚਾਅ ਸੀ ਕਿ ਪੰਜਾਬੀਆਂ ਨੇ ਬੰਬਈ ਵਰਗੇ ਸ਼ਹਿਰ ਵਿਚ ਵਿਰਾਟ ਸੰਗੀਤ ਸੰਮੇਲਨ ਕੀਤਾ ਹੈ। ਜਿਸ ਰੋਜ਼ ਸਵੇਰੇ ਸਾਡੀ ਵਾਪਸੀ ਸੀ ਉਸ ਰਾਤ ਸੁਖਬੀਰ ਦੇ ਘਰ ਮਖਣ ਸਿੰਘ, ਸੁਖਬੀਰ ਗੁਲਾਟੀ, ਤੇ ਮੈਂ ਰੋਟੀ ਖਾਣ ਬਾਅਦ ਕਿੰਨੀ ਦੇਰ ਟਿਕੇ ਰਹੇ ਅਤੇ ਬਸ ਸਟਾਪ ਤੇ ਆ ਕੇ ਵੀ ਵਿਛੜਣ ਨੂੰ ਜੀਅ ਨਹੀਂ ਸੀ ਕਰਦਾ। ਪ੍ਰੀਤਮ ਬੇਲੀ ਦੇ ਘਰ ਜਾਣ ਦਾ ਪ੍ਰੋਗਰਾਮ ਸਿਰੇ ਪਰੇ ਰੁਝੇਵਿਆਂ ਵਿਚ ਨਾ ਬਨਣ ਕਰ ਕੇ ਸਾਥੋਂ ਵਧ ਉਸ ਨੂੰ ਖੋਹ ਪੈ ਰਹੀ ਸੀ।

ਸੋਚ ਰਿਹਾ ਸਾਂ ਕਿ ਲਖਨਊ ਸਾਂਸਕ੍ਰਿਤ ਪਿਠ ਭੂਮੀ ਵਾਲਾ ਸ਼ਹਿਰ ਹੈ ਇਥੇ ਤਾਂ ਕਲਾ ਸਾਹਿਤ ਅਤੇ ਸ਼ਾਇਰੀ ਨੇ ਵਡੀਆਂ ਮੰਜ਼ਲਾਂ ਛੂਹੀਆਂ ਹਨ। ਇਥੋਂ ਲੋਕੀਂ ਨਿਕਲ ਨਿਕਲ ਕੇ ਬਾਹਰ ਰੌਸ਼ਨੀ ਕਰਦੇ ਰਹੇ ਹਨ; ਪਰ ਹੈਰਾਨੀ ਦੀ ਗਲ ਹੈ ਅਸੀਂ ਪੰਜਾਬ ਤੋਂ ਆ ਉਥੇ ਸੰਗੀਤ ਸੰਮੇਲਨ ਕਰਨ ਚਲੇ ਹਾਂ।

**ਬਸੰਤ ਪੁਰਬ —**

ਬਸੰਤ ਵਾਲੇ ਦਿਨ 1 ਫਰਵਰੀ ਨੂੰ ਜਦੋਂ ਜਥੇਦਾਰ ਹਜ਼ਾਰਾ ਸਿੰਘ ਨੇ ਮੇਰਾ ਬਿਸਤਰਾ ਸ: ਕੁਲਦੀਪ ਸਿੰਘ ਦੇ ਚੁਬਾਰੇ ਵਿਚ ਜਾ ਜੁਟਿਆ ਤਾਂ ਅਗੇ ਮੰਜੇ ਤੇ ਸੁਨਿਹਰੀ ਐਨਕਾਂ ਲਾਈ ਚਿਟੀ ਸਫੈਦ ਦਾੜ੍ਹੀ ਤੇ ਕੀਮਤੀ ਪੈੱਨ ਨਾਲ ਖੁਸ਼ਖਤ ਪੰਜਾਬੀ ਵਿਚ ਨੋਟ ਲੈਂਦੇ ਹੋਏ ਕਵੀ ਜੀ ਬਿਰਾਜਮਾਨ ਸਨ। ਥੋੜੇ ਚਿਰ ਬਾਅਦ ਪੰਛੀ ਜੀ ਵੀ ਆ ਗਏ; ਪੰਛੀ ਹੋਰਾਂ ਇਥੇ ਆਣਕੇ ਰੇਡੀਓ, ਟੀ. ਵੀ. ਅਤੇ ਅਖਬਾਰਾਂ ਨਾਲ ਚੰਗਾ ਸੰਪਰਕ ਸਥਾਪਤ ਕਰ ਲਿਆ ਸੀ। ਸਤਿਗੁਰੂ ਜੀ ਦੇ ,,,ਾ ਕੇ ਦਰਸ਼ਨ ਕੀਤੇ ਅਤੇ ਮਹਾਰਾਜ ਬੀਰ ਸਿੰਘ ਜੀ ਨੂੰ ਸ: ਦਲੀਪ ਸਿੰਘ ਜੀ ਦਾ ਮਰਾਸਲਾ ਦੇ ਕੇ ਫੇਰ ਬਸੰਤ ਮਨਾਉਣ ਲਈ ਲਗੇ ਦੀਵਾਨ ਵਿਚ ਜਥੇਦਾਰ ਨਿਰੰਜਣ ਸਿੰਘ ਜੀ ਦਾ ਥੋੜ੍ਹਾ ਦੀਵਾਨ ਸੁਣਿਆ। ਜਥੇਦਾਰ ਸਾਹਿਬ ਟਕਸਾਲੀ ਨਾਮਧਾਰੀ ਢੰਗ ਦਾ ਦੀਵਾਨ ਲਾਉਂਦੇ ਹਨ। ਸਤਿਗੁਰੂ ਜੀ ਆਏ, ਨਾਮ ਸਿਮਰਣ ਤੋਂ ਪਹਿਲਾਂ ਇਹ ਸ਼ਬਦ ਕਹਿ ਕੇ ਕਿ ਜੇ ਪਤਾ ਹੁੰਦਾ ਕਿ ਜਥੇਦਾਰ ਨਿਰੰਜਨ ਸਿੰਘ ਦਾ ਦੀਵਾਨ ਹੈ ਤਾਂ ਜ਼ਰਾ ਪਹਿਲਾਂ ਆ ਜਾਂਦੇ, ਜਥੇਦਾਰ ਜੀ ਨੂੰ ਆਸ਼ੀਰਵਾਦ ਦਿਤੀ। ਨਾਮ ਸਿਮਰਨ ਪਿਛੋਂ ਰਾਗੀ ਖਜਾਨ ਸਿੰਘ, ਹਰਬੰਸ ਸਿੰਘ ਨੂੰ ਨਾਲ ਮਿਲਾਕੇ ਸਤਿਗੁਰੂ ਨੇ ਆਪ ਮਨੋਹਰ ਕੀਰਤਨ ਕਰ ਕੇ ਸਾਰੇ ਸਫਰ ਦਾ ਥਕੇਵਾਂ ਦੂਰ ਕਰ ਦਿਤਾ।

ਸਤਿਜੁਗ ਦੇ ਸੰਪਾਦਕ ਮਹੰਤ ਆਤਮਾ ਸਿੰਘ ਜੀ ਸ:.ਖਤਰਵੀਂ ਸਾਰੇ ਪ੍ਰੋਗਰਾਮ ਦਾ ਸੰਚਾਲਨ ਕਰ ਰਹੇ ਸਨ। ਉਹਨਾਂ ਦੀ ਆਗਿਆ ਤੇ ਰਾਤ ਨੂੰ ਇਕ ਸੰਖੇਪ ਜਿਹੇ ਕਵੀ ਦਰਵਾਰ ਦੇ ਸੰਚਾਲਣ ਦੀ ਜ਼ਿੰਮੇਵਾਰੀ ਮੇਰੇ ਤੇ ਵੀ ਆ ਪਈ।

ਕਵੀਆਂ ਨੇ ਵਾਹਵਾ ਰੰਗ ਬਣਿਆ। ਮਗਰੋਂ ਪੰਡਤ ਗੋਪਾਲ ਸਿੰਘ ਜੀ ਨੇ ਇਕ ਘੰਟਾ ਦੀਵਾਨ ਲਾਇਆ ਅਤੇ ਆਪਣੀ




ਸੰਨ ੧੯੭੫ ਵਿਚ ਕਮਾਨੀ ਹਾਲ ਦਿਲੀ ਵਿਖੇ ਤੀਸਰੇ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ ਸਮੇਂ, ਸਤਿਗੁਰੂ ਜਗਜੀਤ ਸਿੰਘ ਜੀ ਨਾਲ ਭਾਰਤ ਦੇ ਉਸ ਵਕਤ ਦੇ ਰਾਸ਼ਟਰਪਤੀ ਸ੍ਰੀ ਫਖਰੂਦੀਨ ਅਲੀ ਅਹਿਮਦ




ਸੰਨ ੧੯੭੫ ਦੇ ਸੰਗੀਤ ਸਮੇਲਨ ਦਾ ਇਕ ਹੋਰ ਚਿਤ੍ਰ : ਪ੍ਰਸਿੱਧ ਸ਼ਹਿਨਾਈ ਵਾਦਕ ਉਸਤਾਦ ਬਿਸਮਿਲਾ ਖਾਂ ਸਾਥੀਆਂ ਸਹਿਤ ਅਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਹੋਏ

ਵਿਦਵਤਾ ਤੋਂ ਲਖਨਊ ਵਾਲਿਆਂ ਨੂੰ ਫੈਜ਼ਯਾਬ ਕੀਤਾ। ਸੰਤ ਜਿਊਣ ਸਿੰਘ ਕਵੀਸ਼ਰੀ ਜਥੇ ਨੇ ਬਗੈਰ ਸਾਜ਼ਾਂ ਤੋਂ ਹੀ ਵਾਰੋਵਾਰੀ ਇਤਿਹਾਸ ਦੀਆਂ ਗਾਥਾਵਾਂ ਸੁਣਾ ਕੇ ਮੈਨੂੰ ਅਧੀ ਰਾਤ ਤਕ ਦੀਵਾਨ ਚੋਂ ਉਠਣ ਨਾ ਦਿਤਾ। ਸਵੇਰੇ ਜ: ਦਲੀਪ ਸਿੰਘ ਸੰਤ ਨਗਰ ਜਥੇਦਾਰ ਗਿਆਨ ਸਿੰਘ ਵੀਰੋਕੇ, ਦਾਨ ਸਿੰਘ, ਗੁਰਮੁਖ ਸਿੰਘ ਆਦਿ ਦੀ ਆਸਾ ਦੀ ਵਾਰ ਪਿਛੋਂ ਆਨੰਦ ਕਾਰਜ ਹੋਏ—ਪਾਠਾਂ ਦੇ ਭੋਗ ਪਏ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸਬੰਧੀ ਰਚੇ ਚਾਰ ਦਿਨਾਂ ਮੇਲੇ ਦਾ ਭੋਗ ਪਿਆ।

## ਇਕ ਸਾਦੀ ਸਖਸ਼ੀਅਤ—

ਅਜ ਸਾਡੇ ਵਾਲੇ ਡੇਰੇ ਤੇ ਸਤਿਗੁਰਾਂ ਨੂੰ ਮਿਲਣ ਬਿਲਕੁਲ ਸਾਦਾ ਕਪੜੇ ਪਾਈ, ਸਾਧਾਰਨ ਜਿਹੀ ਕੋਟੀ, ਪਜਾਮਾ ਅਤੇ ਨਾਇਲਿਨ ਦੀਆਂ ਚਪਲਾਂ ਪਾਈ, ਪਤਲਾ ਮਸਕੀਨ ਜਿਹਾ ਮੁੰਡਾ ਆਇਆ। ਇਹ ਅਜ ਕਲ ਸੰਗੀਤ ਦੀ ਦੁਨੀਆਂ ਵਿਚ ਬੇਪਨਾਹ ਨਾਮ ਪੈਦਾ ਕਰਨ ਵਾਲਾ ਸਿਤਾਰ ਦਾ ਕਲਾਕਾਰ ਬੁਧਾ ਦਿਤੀਆ ਮੁਕਰਜੀ ਸੀ। ਕਮਾਲ ਦੀ ਸਾਦਗੀ ਸੀ। ਜਦੋਂ ਇਹ ਜਲੰਧਰ ਹਰਭਲਭ ਤੇ ਆਇਆ ਸੀ ਤਾਂ ਬਲਾਂ ਪਿੰਡ ਵਿਚ ਹੀ ਠਹਿਰਿਆ ਸੀ। ਸਤਿਗੁਰਾਂ ਸਾਹਮਣੇ ਆਪਣੀ ਅਕੀਦਤ ਪੇਸ਼ ਕਰਨ ਆਇਆ ਸੀ। ਨਾਮਧਾਰੀ ਵਿਦਿਆਰਥੀਆਂ ਦੁਆਰਾ ਖੰਡ ਮਾਤਰਾਵਾਂ ਵਿਚ ਲੈਅਕਾਰੀ ਸੁਣ ਕੇ ਬਹੁਤ ਪ੍ਰਭਾਵਤ ਹੋਇਆ ਪਿਆ ਸੀ। ਜਲੰਧਰ ਦੀਆਂ ਮਿਠੀਆਂ ਕੌੜੀਆਂ ਯਾਦਾਂ ਮੇਰੇ ਨਾਲ ਸਾਂਝੀਆਂ ਕਰ ਕੇ ਰਾਤ ਦੇ ਪ੍ਰੋਗਰਾਮ ਵਾਸਤੇ ਵਾਪਸ ਗਿਆ ਸੀ। ਇਥੇ ਹੀ ਰੇਡੀਓ ਵਲੋਂ ਸਤਿਗੁਰੂ ਜੀ ਦਾ ਇੰਟਰਵਿਊ ਲਿਆ ਗਿਆ।

## ਮੁਖ ਮੰਤਰੀ—

ਮੇਲੇ ਦੇ ਮੁਖ ਆਯੋਜਕ ਸ: ਹਰਭਜਨ ਸਿੰਘ ਬਹੁਤ ਮਿਲਣਸਾਰ ਅਤੇ ਨਿਸ਼ਕਾਮ ਵਿਅਕਤੀ ਹਨ। ਏਡਾ ਵਡਾ ਸਮਾਗਮ ਰਚ ਕੇ ਵੀ ਉਹਨਾਂ ਪਾਸੋਂ ਕੋਈ ਐਸਾ ਸ਼ਬਦ ਨਹੀਂ ਸੁਣਿਆ ਜਿਸ ਵਿਚੋਂ ਹੰਗਤਾ ਦੀ ਬੋ ਆਵੇ। ਮਿਲਦਿਆਂ ਸਾਰ ਹੀ ਐਉਂ ਮਿਲੇ ਜਿਵੇਂ ਚਿਰਾਂ ਦੀ ਦੋਸਤੀ ਹੋਵੇ। ਅੱਜ ਮੁਖ ਮੰਤਰੀ ਯੂ. ਪੀ. ਦੁਆਰਾ ਸੰਗੀਤ ਸੰਮੇਲਨ ਦਾ ਉਦਘਾਟਣ ਹੋਣਾ ਸੀ। ਸ: ਹਰਭਜਨ ਸਿੰਘ ਜੀ, ਪੰਡਤ ਗੋਪਾਲ ਸਿੰਘ ਜੀ ਅਤੇ ਮੈਂ ਮੁਖ ਮੰਤਰੀ ਦੇ ਨਿਵਾਸ ਅਸਥਾਨ ਤੇ ਪ੍ਰੋਗਰਾਮ ਦੀ ਪੁਸ਼ਟੀ ਕਰਨ ਗਏ। ਮੁਖ ਮੰਤਰੀ ਦੇ ਦਫਤਰ ਵਿਚ ਨਾਮਧਾਰੀ ਪ੍ਰੋਗਰਾਮ ਦਾ ਚਰਚਾ ਹੋ ਰਿਹਾ ਸੀ। ਇਕ ਅਧਿਕਾਰੀ ਬੋਲਿਆ—'ਭਈ ਹਮ ਸਿਖੋਂ ਕੇ ਪ੍ਰੋਗਰਾਮ ਮੇਂ ਜਾਣੇ ਸੇ ਡਰਤੇ ਹੈਂ। ਪਤਾ ਨਹੀਂ ਕਬ ਸਿਖੋਂ ਕਾ ਏਕ ਜਥਾ ਤਲਵਾਰੇਂ ਲੇ ਕਰ ਆ ਜਾਏ। ਕਹੀਂ ਯਹਾਂ ਤੋ ਐਸਾ ਡਰ ਨਹੀਂ।' ਸਾਡੇ ਨਾਲ ਬਾਕੀ ਅਧਿਕਾਰੀਆਂ ਨੇ ਵੀ ਉਸ ਨੂੰ ਇਸ ਭੈ ਤੋਂ ਮੁਕਤ ਤਾਂ ਕੀਤਾ ਪਰ ਸਿਖਾਂ ਪ੍ਰਤੀ ਬਣੀ ਲੋਕਾਂ ਦੇ ਮਨਾਂ ਵਿਚ ਧਾਰਨਾ ਜਾਣ ਕੇ ਦੁਖ ਵੀ ਹੋਇਆ। ਸਾਰਾ ਦਿਨ ਹਰਭਜਨ ਸਿੰਘ ਦਿਲੀ, ਗੁਰਦੇਵ ਸਿੰਘ ਹੋਰਾਂ ਨਾਲ ਪ੍ਰੀਤਮ ਸਿੰਘ ਕਵੀ ਪ੍ਰੀਤਮ ਸਿੰਘ ਪੰਛੀ ਤੇ ਮੈਂ ਵੰਡਣ ਵਾਲੇ ਲਿਟਰੇਚਰ ਦੇ ਪਰੂਫ ਵੇਖਣ ਤੇ ਛਪਾਈ ਕਰਵਾਉਣ ਵਿਚ ਰੁਝੇ ਰਹੇ ਅਤੇ ਜਦ ਸ਼ਾਮ ਨੂੰ ਰਾਵਿੰਦ੍ਰਾਲਯ ਪੁਜੇ ਜਿਥੇ ਪ੍ਰੋਗਰਾਮ ਹੋਣਾ ਸੀ ਤਾਂ ਦਿਲੀ ਦੇ ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ, ਸ: ਵਿਰਸਾ ਸਿੰਘ ਅਤੇ ਸ: ਤਰਲੋਕ ਸਿੰਘ ਆਰੇ ਵਾਲੇ ਦੁਆਰਾ ਸਜਾਇਆ ਸਟੇਜ ਝਿਲਮਿਲ-ਝਿਲਮਿਲ ਕਰ ਰਿਹਾ ਸੀ। ਠਾਕਰ ਦਲੀਪ ਸਿੰਘ ਦੀ ਜੀ ਨਿਜੀ ਉਪਸਥਤੀ ਅਤੇ ਦੇਖ ਰੇਖ ਵਿਚ ਸਾਰਾ ਕੰਮ ਬਹੁਤ ਸ਼ਤਾਬੀ ਹੋਇਆ ਸੀ। ਗਿਆਨੀ ਜਸਵੰਤ ਸਿੰਘ ਆਪਣੀਆਂ ਰਿਕਾਰਡਿੰਗ ਮਸ਼ੀਨਾਂ ਵੀਡੀਓ ਕੈਮਰੇ ਤੇ ਹੋਰ ਸਾਜ਼ੋ ਸਮਾਨ ਠੀਕ ਥਾਵਾਂ ਤੇ ਫ਼ਿਟ ਕਰ ਰਹੇ ਸਨ।

ਯੂ. ਪੀ. ਦੇ ਮੁਖ ਮੰਤਰੀ ਸ੍ਰੀ ਰਾਵ ਨਰੇਸ਼ ਯਾਦਵ ਤੇ ਉਸ ਵੇਲੇ ਵਜ਼ਾਰਤੀ ਸੰਕਟ ਬਹੁਤ ਛਾਇਆ ਹੋਇਆ ਸੀ, ਪਰ ਇਸ ਦੇ ਬਾਵਜੂਦ ਵੀ ਉਹ ਆਏ ਭਾਵੇਂ ਥੋੜਾ ਲੇਟ ਹੋ ਗਏ।

ਸ਼ਤਿ ਸ੍ਰੀ ਅਕਾਲ : ਮਾਈਕ ਤੇ ਅਨਾਊਂਸ ਹੋਇਆ ਅਤੇ ਇਸ ਦੇ ਨਾਲ ਹੀ ਦਿਲੀ ਯੂਨੀਵਰਸਿਟੀ ਦੇ ਸ: ਸੁਖਬੀਰ ਸਿੰਘ ਗੁਲਾਟੀ ਨੇ ਹੋਣ ਵਾਲੇ ਛੇਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮ੍ਰਤੀ ਸੰਗੀਤ ਸੰਮੇਲਨ ਦੀ ਭੂਮਿਕਾ ਵਜੋਂ ਕੁਝ ਸ਼ਬਦ ਕਹਿ ਕੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਕੁਝ ਸ਼ਬਦ ਸੁਆਗਤ ਵਜੋਂ ਕਹਿਣ ਲਈ ਕਿਹਾ।

ਮਹਾਰਾਜ ਜੀ ਨੇ ਮੁਖ ਪ੍ਰਾਹੁਣੇ ਆਏ ਸਰੋਤਿਆਂ ਨੂੰ ਜੀ ਆਇਆ ਆਖਿਆ ਅਤੇ ਸਤਿਗੁਰੂ ਜੀ ਦੀ ਕ੍ਰਿਪਾ ਦਾ ਵਰਨਣ ਕੀਤਾ ਜਿਸ ਕਰਕੇ ਇਹ ਪ੍ਰੋਗਰਾਮ ਹੋ ਸਕਦੇ ਹਨ।

ਮੁਖ ਮੰਤਰੀ ਸ੍ਰੀ ਯਾਦਵ ਨੇ ਆਪਣੇ ਸੰਖੇਪ ਜਿਹੇ ਭਾਸ਼ਣ ਵਿਚ ਇਸ ਤਰ੍ਹਾਂ ਦੇ ਵਿਚਾਰ ਵਿਅਕਤ ਕੀਤੇ।

"ਮਨੁਖ ਜਿਨਾ ਸੰਘਰਸ਼ਾਂ ਚੋਂ ਲੰਘਦਾ ਹੈ ਉਨਾਂ ਖਰਾ ਨਿਕਲਦਾ ਹੈ ਅਤੇ ਸਮਾਜ ਦੇਸ਼ ਲਈ ਕੁਝ ਦੇ ਜਾਂਦਾ ਹੈ। ਮੈਨੂੰ ਆਸ ਹੈ ਕਿ ਤੁਹਾਡੇ ਵਲੋਂ ਕੀਤੇ ਜਾ ਰਹੇ ਜਤਨਾਂ ਸਦਕਾ ਸੰਗੀਤ ਕਲਾ ਵਿਚ ਨਿਖਾਰ ਆਵੇਗਾ।"

ਸੰਗੀਤ ਦੁਆਰਾ ਪੁਨੀਤ ਆਤਮਾ (ਸਤਿਗੁਰੂ ਪ੍ਰਤਾਪ ਸਿੰਘ : ਸੰ) ਦਾ ਸਿਮਰਣ ਕਰੋ।

ਉਸ ਪਿਛੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੁਝ ਸ਼ਬਦ ਕਹੇ ਜਿਨਾਂ ਦਾ ਸਾਰ ਅੰਸ਼ ਇੰਜ ਸੀ।

ਅਸੀਂ ਜੋ ਕੁਝ ਕਰ ਰਹੇ ਹਾਂ ਆਪਣੇ ਪੂਰਵਜਾਂ ਦੇ ਪੂਰਨਿਆਂ ਤੇ ਚਲਣ ਦਾ ਜਤਨ ਕਰ ਰਹੇ ਹਾਂ। ਸਤਿਗੁਰਾਂ ਦੀ ਅਗਵਾਈ ਵਿਚ ਸਵੇਰੇ ਤਿੰਨ-ਚਾਰ ਘੰਟੇ ਪਹਿਲਾ ਉਠਣ ਨਾਮ ਬਾਣੀ ਦਾ ਅਭਿਆਸ ਕਰਨ ਅਤੇ ਕਰਮਾਂ ਵਿਚ ਭਾਰਤੀ ਪੁਣਾ ਲਿਆਉਣ ਅਤੇ ਹੋਰ ਸਤਿਗੁਰਾਂ ਦੇ ਦਰਸਾਏ ਮਾਰਗ ਤੇ ਚਲ ਕੇ ਨਾਮਧਾਰੀਆਂ ਨੇ ਮਨੋ ਬਲ ਲੈ ਲਿਆ ਜਿਸ ਕਰਕੇ ਅੰਤ ਮਾਲੇਰ ਕੋਟਲੇ ਵਿਚ ਵਰਿਆਮ ਸਿੰਘ ਨੇ ਕਦ ਛੋਟਾ ਹੋਣ ਤੇਮੈਦਾਨ 'ਚੋਂ ਇਟਾਂ ਢੀਮਾਂ ਇਕਠੀਆਂ ਕਰ ਕੇ ਉਪਰ ਖਲੋ ਕੇ ਸ਼ਹੀਦੀ ਪ੍ਰਾਪਤ ਕੀਤੀ।......ਸੰਗੀਤ ਨਾਲ ਵੀ ਮਨੋਬਲ ਉਚਾ ਹੁੰਦਾ ਹੈ। ਗੁਰਬਾਣੀ ਵਿਚ ਸਤਿਗੁਰਾਂ ਨੇ ਜੋ ਲਿਖਿਆ ਹੈ ਉਸ ਨੂੰ ਅਗੇ ਲੈ ਜਾਣ ਦਾ ਜਤਨ ਕਰ ਰਹੇ ਹਾਂ। ਅੱਜ ਕਲ ਭਾਰਤੀ ਸਭਿਅਤਾ ਵਲੋਂ ਮੁਖ ਮੋੜਿਆ ਜਾ ਰਿਹਾ ਹੈ। ਗੰਗਾ ਭਾਰਤੀ ਸੰਸਕ੍ਰਿਤੀ ਦੀ ਪ੍ਰਤੀਕ ਹੈ ਇਸ ਦੇ ਪਾਣੀਆਂ ਦੀ ਸਰੇਸ਼ਟਤਾ ਬਦੇਸ਼ੀ ਲਿਬਾਰਟੀਆਂ ਵਿਚ ਵੀ ਸਿੱਧ ਹੋ ਚੁਕੀ ਹੈ ਸਾਨੂੰ ਭਾਰਤੀ ਬਨਣਾ ਚਾਹੀਦਾ ਹੈ। ਸੰਗੀਤ ਸੰਮੇਲਣ ਕਰਨਾ ਗਾਇਕਾਂ, ਬਾਦਕਾਂ, ਕਲਾਕਾਰਾਂ ਨੂੰ ਉਤਸ਼ਾਹ ਦੇਣਾ ਅਤੇ ਸੰਗੀਤ ਖੇਤੀ ਨੂੰ ਪਾਣੀ ਦੇਣ ਵਾਲੀ ਗੱਲ ਹੈ—

### ਮੰਗਲਾਚਰਣ—

2 ਫਰਵਰੀ ਦੀ ਸ਼ਾਮ ਨੂੰ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਸਾਥੀਆਂ ਸਹਿਤ ਰਾਗ ਕਲਿਆਣ ਵਿਚ ਤਲਵੰਡੀ ਘਰਾਣੇ ਦੇ ਇਕ ਧਰੁਪਦ ਦੀ ਬੰਦਸ਼ ਮਧੁਰ ਸੁਰਾਂ ਵਿਚ ਮੰਗਲਾਚਰਣ ਵਜੋਂ ਗਾ ਕੇ ਸੰਮੇਲਨ ਦੀ ਅਮਲੀ ਰੂਪ ਵਿਚ ਸ਼ੁਰੂਆਤ ਕਰ ਦਿੱਤੀ।

### ਬੁਧਾ ਦਿੱਤੀਆ ਮੁਖਰਜੀ

ਮੰਗਲਾਚਰਣ ਪਿਛੋਂ ਸਿਤਾਰ ਦਾ ਪ੍ਰੋਗਰਾਮ ਸੀ ਬੁਧਾਂ ਦਿਤੀਆ ਮੁਕਰਜੀ ਦਾ ਜੋ ਇਸ ਵੇਲੇ ਮਸ਼ਹੂਰ ਹੋ ਰਿਹਾ ਹੈ। ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਉਹਨਾਂ ਵਲੋਂ ਆਸ਼ੀਰਵਾਦ ਵਜੋਂ ਗਲੇ ਚ ਫੁਲਾਂ ਦਾ ਹਾਰ ਪਹਿਨਾਇਆ ਗਿਆ। ਦਰ ਅਸਲ ਸਾਰੇ ਦਿਨ ਹੀ ਸਾਰੇ ਆਰਟਿਸਟ ਇਵੇਂ ਸਤਿਗੁਰੂ ਜੀ ਨੂੰ ਪ੍ਰਣਾਮ ਕਰਕੇ ਅਤੇ ਆਸ਼ੀਰਵਾਦੀ ਫੁਲ ਮਾਲਾ ਪ੍ਰਾਪਤ ਕਰਕੇ ਆਪਣਾ ਪ੍ਰੋਗਰਾਮ ਸ਼ੁਰੂ ਕਰਦੇ ਰਹੇ। ਬੁਧਾ ਦਿਤੀਆ ਨਾਲ ਤਬਲੇ ਤੇ ਗੋਪਾਲ ਬੈਨਰਜੀ ਨੇ ਸੰਗਤ ਕੀਤੀ। ਅਤੇ ਰਾਗ ਵਜਾਇਆ ਗਿਆ ਪੂਰੀਆ ਕਲਿਆਣ। ਕਲਾਕਾਰ ਦੀ ਸਿਤਾਰ ਦੀ ਗੂੰਜਵੀਂ ਟੋਨ ਵਿਚ ਵੇਗ ਭਰਿਆ ਸੰਗੀਤ ਸੀ। ਉਹ ਸੰਗੀਤ ਦੀਆਂ ਧੁਣੀਆਂ ਅਤੇ ਮੀਡਾਂ ਦੀਆਂ ਲਹਿਰਾਂ ਪੈਦਾ ਕਰਦਾ ਗਿਆ। ਆਲਾਪ ਵਿਚ ਉਹ ਤਰਲਾ ਤੇ ਹਾੜਾ ਸੀ ਜਿਵੇਂ ਕੋਈ ਵਿਜੋਗਨ ਲਿਲਕੜੀਆਂ ਲੈ ਰਹੀ ਹੋਵੇ। ਫੇਰ ਜਿਵੇਂ ਪ੍ਰਿਤਮਾ ਪ੍ਰੇਮੀ ਨੂੰ ਛੇੜ ਰਹੀ ਹੋਵੇ। ਬੁਧਾ ਦਿਤੀਆਂ ਦੇ ਗੁਰੂ ਪਿਤਾ ਕਿਉਂਕਿ ਉਸਤਾਦ ਵਲਾਇਤ ਖਾਂ ਦੇ ਪਿਤਾ ਉਸਤਾਦ ਇਨਾਇਤ ਖਾਂ ਦੇ ਸ਼ਾਗਿਰਦ ਸਨ ਇਸ ਲਈ ਉਸਤਾਦ ਵਲਾਇਤ ਖਾਂ ਦੀ ਸੰਪੂਰਨ ਝਲਕ ਮੂਰਤੀ ਮਾਨ ਹੋ ਰਹੀ ਸੀ। ਵਜਾਉਂਦਿਆਂ-ਵਜਾਉਂਦਿਆਂ ਅਖ਼ੀਰ ਤੇ ਬਿਜਲੀ ਦੇ ਝਟਕੇ ਵਾਂਗ ਸੁਰਾਂ ਦਾ ਅੰਦੋਲਨ ਕਰ ਰਿਹਾ ਸੀ। ਇਸ ਸੰਮੇਲਨ ਦਾ ਨਜ਼ਾਰਾ ਹੀ ਇਲਾਹੀ ਹੁੰਦਾ ਹੈ। ਪੌਣੇ ਘੰਟੇ ਦਾ ਆਲਾਪ ਜ਼ਬਰਦਸਤ ਤਾਲੀਆਂ ਦੀ ਗੂੰਜ ਵਿਚ ਸਮਾਪਤ ਹੋਇਆ। ਆਲਾਪ ਪਿਛੋਂ ਸਿਧੀ ਤਿੰਨ ਤਾਲ ਦੀ ਗੱਤ ਸ਼ੁਰੂ ਕਰ ਦਿਤੀ। ਬਹੁਤ ਚੜ੍ਹ ਕੇ ਵਜਾਇਆ। ਉਂਗਲ ਦੇ ਨਹੁ ਨਾਲ ਤਰਬਾਂ ਛੇੜ-ਛੇੜ ਕੇ ਨਵੀਂ ਹੀ ਕਿਸਮ ਦਾ ਰੰਗ ਪੈਦਾ ਕਰਦਾ ਗਿਆ। ਸਿਤਾਰ ਦਾ ਕੋਈ ਅੰਗ ਛਡਿਆ ਨਹੀਂ। ਕਈ-ਕਈ ਸਾਜ਼ਾਂ ਦੀ ਝਣਕਾਰ ਪੈਦਾ ਕਰਕੇ ਐਸਾ ਮਾਹੌਲ ਬਣਾਇਆ ਜਿਵੇਂ ਅਗਮ ਦੀ ਤਾਰ ਵਿਚ ਸੁਰ ਹੋਈ ਸਾਰੀ ਕਾਇਨਾਤ ਹੀ ਤਾਲ ਸਹਿਤ ਛਟਕ ਰਹੀ ਸੀ।

### ਉਸਤਾਦ ਮੁਨਵਰ ਅਲੀ

ਉਸਤਾਦ ਮੁਨਵਰ ਅਲੀ, ਉਸਤਾਦ ਬੜੇ ਗੁਲਾਮ ਅਲੀ ਖਾਂ ਦੇ ਸਾਹਿਬਜ਼ਾਦੇ ਹਨ ਪਰ ਇਹਨਾਂ ਆਪਣਾ ਨਵੇਕਲਾ ਥਾਂ ਬਣਾਇਆ ਹੈ। ਗਾਇਨ ਵਿਚ ਇਹਨਾਂ ਦੇ ਲੜਕੇ ਰਜ਼ਾ ਅਲੀ ਨੇ ਸਾਥ ਦਿਤਾ। ਤਬਲੇ ਤੇ ਪੰ: ਪ੍ਰੇਮ ਵਲਭ ਸਾਰੰਗੀ ਤੇ ਇੰਦਰ ਲਾਲ ਅਤੇ ਹਾਰਮੋਨੀਅਮ ਤੇ ਮਿਠੂ ਲਾਲ ਅਤੇ ਰਾਗ ਸੀ ਬਾਗੇਸ਼ਵਰੀ। ਇਹਨਾਂ ਆਲਾਪ ਬੜੇ ਟਿਕਾਓ ਨਾਲ ਸ਼ੁਰੂ ਕੀਤਾ। ਆਪਣੀ ਭਰਵੀਂ ਆਵਾਜ਼ ਨਾਲ ਸਮਾ ਬਨ੍ਹ ਦਿਤਾ। ਇੰਦਰ ਲਾਲ ਨੇ ਸਾਰੰਗੀ ਤੇ ਕੁਸ਼ਲ ਸਹਿਯੋਗ ਦਿਤਾ। ਛੋਟਾ ਖਿਆਲ ਤਿੰਨ ਤਾਲ ਵਿਚ ਸੀ। ਤਬਲੇ ਤੇ ਪੰਡਤ ਪ੍ਰੇਮ ਵਲਭ ਦੀ ਸੰਗਤ ਦਾ ਅਨੂਠਾ ਹੀ ਰਸ ਆ ਰਿਹਾ ਸੀ। ਫੇਰ ਉਹਨਾਂ ਆੜਾਣਾ, ਗਾਇਆ ਫੇਰ ਬਸੰਤ ਬਹਾਰ ਦੇ ਕਈ ਪ੍ਰਕਾਰ ਗਾਏ। ਉਂਜ ਤਾਂ ਅਜ ਕਲ ਭੂਗੋਲਕ ਤੌਰ ਤੇ ਪੰਜਾਬ ਕੋਲ ਕੋਈ ਪਹਾੜੀ ਨਹੀਂ ਪਰ ਸੰਗੀਤ ਜਗਤ ਵਿਚ ਪੰਜਾਬੀ ਪਹਾੜੀ ਦਾ ਅਜੇ ਵੀ ਜੁਆਬ ਨਹੀਂ ਅਤੇ ਜੇ ਓਹ ਮੁਨਵਰ ਅਲੀ ਦੀ ਜ਼ਬਾਨੀ ਹੋਵੇ ਤਾਂ ਫੇਰ ਹੋਰ ਵੀ ਫਬਦੀ ਹੈ ਅੰਤ ਸ੍ਰੋਤਿਆਂ ਦੀ ਸਿਫਾਰਸ਼ ਤੇ ਬਹੁਤ ਟਿਕਾਅ ਵਾਲੀ ਲੈਅ ਵਿਚ ਤਿਲਕ ਕਾਮੋਦ ਵਿਚ ਇਕ ਤਰਾਨਾ ਗਾ ਕੇ ਅਜ ਦੀ ਪਹਿਲੀ ਸਭਾ ਸਮਾਪਤ ਕੀਤੀ ਅਤੇ ਇਸ ਪਹਿਲੀ ਸਭਾ ਦੇ ਨਾਲ ਹੀ ਇਸ ਸੰਮੇਲਨ ਦੀ ਪ੍ਰਤਿਭਾ ਸਥਾਪਤ ਹੋ ਗਈ।

### ਧਰਮ ਵੀਰ ਸਿੰਘ

ਤਿੰਨ ਫਰਵਰੀ ਪ੍ਰੋਗਰਾਮ ਠੀਕ ਸ਼ਾਮ ਦੇ ਸਾਢੇ ਛੇ ਵਜੇ ਸ਼ੁਰੂ ਹੋ ਗਿਆ। ਅਜ ਫਿਰ ਰਾਗ ਬਾਗੇਸ਼ਰੀ ਹੀ ਸੁਣਿਆ। ਕਲਾਕਾਰ ਸੀ ਨੌਜੁਆਨ ਨਾਮ ਧਾਰੀ ਕਲਾਕਾਰ ਧਰਮ ਵੀਰ ਸਿੰਘ ਜਿਸ ਨੇ ਸਿਤਾਰ ਤੇ ਅਲਾਪ ਜੋੜ ਝਾਲਾ ਵਿਲੰਭਤ ਤੇ ਦਰੁਤ ਵਜਾਈਆਂ। ਧਰਮ ਵੀਰ ਸਿੰਘ ਪਹਿਲੋਂ ਅੰਮ੍ਰਿਤਸਰ ਦੇ ਪ੍ਰੋ: ਸੀਤਾ ਰਾਮ ਫੇਰ ਪਟਿਆਲੇ ਪ੍ਰੋ: ਨਰਿੰਦਰ ਨਰੂਲਾ ਅਤੇ ਹੁਣ ਵਖਿਆਤ ਉਸਤਾਦ ਵਲਾਇਤ ਖਾਂ ਸਾਹਿਬ ਕੋਲੋਂ ਡੇਹਰਾਦੂਨ ਸਿਤਾਰ ਸਿਖ ਰਿਹਾ ਹੈ।

ਧਰਮਵੀਰ ਸਿੰਘ ਦੇ ਅਲਾਪ ਵਿਚ ਮਿਠਾਸ ਬਹੁਤ ਸੀ ਅਗੇ ਨਾਲੋਂ ਬਹੁਤ ਜ਼ਿਆਦਾ ਪ੍ਰਪਕਤਾ ਸੀ। ਮਧੁਰ ਤੇ ਸੁਰੀਲੇ ਆਲਾਪ ਨੂੰ ਲੋਕਾਂ ਬਹੁਤ ਪ੍ਰਸੰਨਤਾ ਪੂਰਬਕ ਇਕਾਗਰ ਚਿਤ ਹੋ ਕੇ ਸੁਣਿਆ। ਕਲ ਤੇ ਅਜ ਦੀ ਪ੍ਰੋਗਰਾਮ ਦੀ ਸ਼ੁਰੂਆਤ ਨੌਜਵਾਨਾਂ ਹੱਥ ਹੀ ਸੀ। ਆਲਾਪ ਖ਼ਤਮ ਹੋਇਆ ਤਾਂ ਗੱਦਗੱਦ ਹੋਏ ਕਵੀ ਜੀ ਉਠ ਕੇ ਮੇਰੇ ਕੋਲ ਆਏ ਤੇ ਕਲਾਕਾਰ ਦੀ ਸੁਕੀਰਤੀ ਕੀਤੀ।

ਵਿਲੰਭਤ ਗਤ ਪਿਛੋਂ ਤੇਰਵੀਂ ਮਾਤਰਾ ਤੋਂ ਬਹੁਤ ਹੀ ਸੁੰਦਰ ਗਤ ਚੁਕੀ। ਛੰਦ ਤੇ ਛੰਦ ਸਿਰਜ ਕੇ ਠਾਠ ਬੰਨ ਦਿਤਾ ਦਿੱਲੀ ਦੇ ਮਸ਼ਹੂਰ ਤਬਲਾ ਵਾਦਕ ਚੰਦਰ ਮੋਹਨ ਨੇ ਬਹੁਤ ਹੀ ਮੇਲ ਕੇ ਤਬਲਾ ਵਜਾਇਆ। ਪ੍ਰੋਗਰਾਮ ਸੁਣ ਕੇ ਅਨੁਭਵ ਹੋਇਆ ਕਿ ਨਾਮਧਾਰੀ ਕਲਾਕਾਰ ਚੰਗੇ ਵੱਡੇ ਕਦ ਬੁਤ ਦੇ ਹੋ ਗਏ ਹਨ।

### ਮਿਸ਼ਰਾ ਬੰਧੂ—

ਬਾਨਾਰਸ ਦੇ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ, ਵੀਰਾਂ ਦੀ ਜੋੜੀ ਨੇ ਸ਼ੁਰੂ ਜੁਆਨੀ ਵਿਚ ਹੀ ਦੇਸ਼ ਵਿਚ ਖਿਆਲ ਗਾਇਕੀ ਵਿਚ ਨਾਮ ਪੈਦਾ ਕਰ ਲਿਆ ਹੈ ਇਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ੇਸ਼ ਕਿਰਪਾ ਪ੍ਰਾਪਤ ਕੀਤੀ ਹੈ। ਇਹਨਾਂ ਨਾਲ ਤਬਲੇ ਤੇ ਗੋਪਾਲ ਬੈਨਰਜੀ, ਸਾਰੰਗੀ ਤੇ ਇੰਦਰ ਲਾਲ ਅਤੇ ਹਾਰਮੋਨੀਅਮ ਤੇ ਮਿਠੂ ਲਾਲ ਨੇ ਸੰਗਤ ਕੀਤੀ। ਵਕਤ ਦਾ ਰਾਗ 'ਪੂਰੀਆ' ਦੋਹਾਂ ਭਰਾਵਾਂ ਨੇ ਅਖਾਂ ਮੀਟ ਇਕਾਗਰ ਚਿਤ ਹੋ ਕੇ ਸ਼ੁਰੂ ਕੀਤਾ।

ਸੁਰ ਦੀ ਮਸਤੀ ਵਿਚ ਸਰਸ਼ਾਰ ਅਤੇ ਧੁਰ ਹਿਰਦੇ ਚੋਂ ਪੈਦਾ ਹੋਇਆ ਨਾਦ, ਇਕਸੁਰ ਅਤੇ ਸ਼ਰਧਾਮਈ ਬੋਲਾਂ ਨੇ ਵੇਦਾਂ ਦੇ ਜ਼ਮਾਨੇ ਦਾ ਉਪਾਸਨਾ ਮਈ ਵਾਤਾਵਰਨ ਸਿਰਜ ਦਿਤਾ। ਮੰਦਰ ਸਪਤਕ ਦੇ ਗੰਧਾਰ ਤੋਂ ਮਧ ਸਪਤਕ ਦੇ ਨਿਸ਼ਾਦ ਤਕ ਸੁਰਾ ਦਾ ਖਿਚਾਅ, ਮੀਂਡਾਂ ਖਟਕਿਆਂ ਅਤੇ ਗਮਕ ਦੀਆਂ ਤਾਨਾਂ ਨਾਲ ਆਭੂਸ਼ਤ ਗਾਇਕੀ ਨੇ ਸਮਾਂ ਬੰਨ੍ਹ ਦਿਤਾ। ਛੋਟਾ ਖਿਆਲ "ਮੈਂ ਤੋ ਕਰ ਰਹੀ ਪੀਆ ਸੰਗ ਰਲੀਆ" ਤਿਨ ਤਾਲ ਅਤੇ 'ਪੀਆ ਸੰਗ ਲਾਗੀ' ਇਕ ਤਾਲ ਦੀ ਬੰਦਸ਼ ਪਿਛੋਂ ਤਰਾਣਾ ਗਾਇਆ।

ਤਪਸ਼ਿਆ ਗਰਜ ਰਹੀ ਹੈ।

ਸਰੋਤਿਆਂ ਵਿਚ ਇਸ ਵੇਲੇ, ਉਸਤਾਦ ਮੁਨਵਰ ਅਲੀ ਖਾਂ, ਪੰਡਤ ਕਿਸ਼ਨ ਮਹਾਰਾਜ, ਪੰਡਤ ਚਤੁਰਭੁਜ ਰਾਠੌਰ, ਸਵਾਮੀ ਪਾਗਲ ਦਾਸ, ਪੰਡਤ ਪਰੇਮ ਵਲਭ ਵਰਗੇ ਕਲਾਕਾਰ ਬੈਠੇ ਦਾਦ ਦੇ ਰਹੇ ਸਨ। ਮੈਂ ਆਪਣੇ ਕੋਲ ਬੈਠੇ ਪੰਡਤ ਕਿਸ਼ਨ ਮਹਾਰਾਜ ਜੋ ਬਨਾਰਸ ਦੇ ਹੀ ਹਨ, ਨੂੰ ਕਿਹਾ 'ਪੰਡਤ ਜੀ ਬਾਨਾਰਸ ਗਰਜ ਰਹਾ ਹੈ' ਕ੍ਰਿਸ਼ਨ ਮਹਾਰਾਜ ਨੇ ਉੱਤਰ ਦਿਤਾ, "ਤਪੱਸ਼ਿਆ ਗਰਜ ਰਹੀ ਹੈ।"

ਤਰਾਨੇ ਪਿਛੋਂ ਹੋਰ ਤਰਾਨਾ, ਸਤਿਗੁਰੂ ਜੀ ਦੀ ਆਗਿਆ ਨਾਲ ਟੱਪਾ ਤੇ ਫੇਰ ਟੱਪਾ ਅੰਗ ਦਾ ਤਰਾਨਾ, ਦੁਰਲੱਭ ਚੀਜ਼ਾਂ ਸਨ। ਬਸੰਤੀ ਫੁਲਾਂ ਨਾਲ ਸਜੇ ਸਟੇਜ ਤੇ ਗੁਰੂ ਜੀ ਬੜੇ ਰਾਮਦਾਸ ਵਾਲਿਆਂ ਦੀ ਬਸੰਤ ਬਹਾਰ ਅਤੇ ਅੰਤ ਪੰਡਤ ਕਿਸ਼ਨ ਮਹਾਰਾਜ ਦੀ ਸਿਫਾਰਸ਼ ਤੇ ਇਕ ਸੂਰਦਾਸ ਜੀ ਦਾ ਭਜਨ ਗਾ ਕੇ ਆਨੰਦ ਦੀਆਂ ਸਿਖਰਾਂ ਨੂੰ ਛੋਹਿਆ।

ਫੁਲ ਪਤੀਆਂ ਤੇ ਤ੍ਰੇਲ—

ਅਜ ਦੀ ਸਭਾ ਦਾ ਅੰਤਮ ਪ੍ਰੋਗਰਾਮ ਸੀ ਨੌਜੁਆਨ ਅਤੇ ਸੁੰਦਰ ਜੋੜੀ ਦਾ। ਕਸ਼ਮੀਰੀ ਸਾਜ ਸੰਤੂਰ ਨੂੰ ਨਵਾਂ ਸਥਾਨ ਦੁਆਉਣ ਵਾਲੇ ਦੇਸ਼ ਦੇ ਮੰਨੇ ਹੋਏ ਕਲਾਕਾਰ ਪੰਡਤ ਸ਼ਿਵ ਕਮਾਰ ਸ਼ਰਮਾ ਅਤੇ ਤਬਲੇ ਤੇ ਸੰਗਤ ਵਾਸਤੇ ਹਰਮਨ ਪਿਆਰਾ ਕਲਾਕਾਹ ਜ਼ਾਕਰ ਹੁਸੈਨ।

ਰਾਗ ਜੋਗ ਦੇ ਆਲਾਪ ਵੇਲੇ ਇਸ ਕੋਮਲ ਭਾਵੀ ਕਲਾਕਾਰ ਦੁਆਰਾ ਸੰਤੂਰ ਦੀਅ ਨਾਜ਼ਕ ਤਾਰਾਂ ਨੂੰ ਛੇੜਿਆ ਗਿਆ ਤਾਂ ਇਉਂ ਪ੍ਰਤੀਤ ਹੋ ਰਿਹਾ ਸੀ ਜਿਵੇਂ ਤਰੇਲ ਦੇ ਤੁਪਕੇ ਫੁਲ ਪਤੀਆਂ ਤੇ ਡਿਗ ਰਹੇ ਹੋਣ। ਸਰੋਤਿਆਂ ਵਿਚੋਂ ਚੂੰ ਤਕ ਦੀ ਆਵਾਜ਼ ਨਹੀਂ ਸੀ ਆ ਰਹੀ ਤੇ ਸੰਤੂਰ ਦੇ ਬਾਰੀਕ ਤੋਂ ਬਾਰੀਕ ਬੋਲ ਵੀ ਕਲਾਕਾਰ ਨੇ ਸੁਣਾਏ। ਸਰੋਤੇ ਆਪਣਾ ਆਪ ਇੰਜ ਭੁਲ ਕੇ ਬੈਠੇ ਸਨ ਜਿਵੇਂ ਸ਼ਿਵ ਨੇ ਜਾਦੂ ਨਾਲ ਕੀਲ ਲਿਆ ਹੋਵੇ।

ਤੇਰਾਂ ਮਾਤਰਾਂ ਦੀ ਬੰਦਿਸ਼! ਜ਼ਾਕਰ ਦੇ ਤਬਲੇ ਦੀ ਅਨੂਠੀ ਚੜ੍ਹਵੀਂ ਸੰਗਤ, ਲੈਅ ਕਾਰੀ ਦੇ ਕ੍ਰਿਸ਼ਮੇਂ, ਤਾਲੀਆਂ ਨਾਲ ਸੁਆਗਤ ਹੋ ਰਿਹਾ ਸੀ। ਸਤਿਗੁਰੂ ਜੀ ਦੀ ਸਿਫਾਰਸ਼ ਤੇ ਜੋ ਪਹਾੜੀ ਵਜਾਈ ਉਸ ਨੇ ਸਾਰਿਆਂ ਦੇ ਹਿਰਦਿਆਂ ਨੂੰ ਇਵੇਂ ਹਿਲਾ ਦਿਤਾ ਜਿਵੇਂ ਵਿਜੋਗਣ ਦਾ ਦਰਦ ਭਿੰਨਾ ਗੀਤ ਹੋਵੇ। ਅੱਜ ਦੀ ਸ਼ਾਮ ਅਵਧ ਦੀ ਯਾਦਗਾਰੀ ਸ਼ਾਮ ਸੀ।

ਚਾਰ ਫ਼ਰਵਰੀ ਐਤਵਾਰ—

ਅਜ ਦੋ ਸਭਾਵਾਂ ਸਨ। ਸਵੇਰ ਦੀ ਬੈਠਕ 9.30 ਵਜੇ ਸ਼ੁਰੂ ਹੋਈ। ਸਰੁਪਦ ਧਮਾਰ ਖੰਡ ਮਾਤਰਾਂ ਆਦਕ ਬਿਖਮ ਤਾਲਾਂ ਦਾ ਪ੍ਰੋਗਰਾਮ ਚਲਿਆ।

ਪ੍ਰਥਮ ਨਾਦ ਓਂਕਾਰ

ਪਹਿਲੀ ਆਈਟਮ ਧਰੁਪਦ ਦੀ ਸੀ। ਧਰੁਪਦ ਪੁਰਾਣੀ ਗਾਇਨ ਸ਼ੈਲੀ ਹੈ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਹੁਤ ਪਿਆਰੀ ਸੀ। ਹੁਣ ਵੀ ਸ੍ਰੀ ਸਤਿਗੁਰੂ ਜੀ ਇਸ ਨੂੰ ਸੁਨਣ ਦਾ ਬਹੁਤ ਸ਼ੌਕ ਰਖਦੇ ਹਨ। ਪੰਡਤ ਚਤਰਭੁਜ ਰਾਠੌਰ ਇਸ ਗਾਇਣ ਕਲਾ ਦੇ ਪ੍ਰਸਿਧ ਵਿਦਵਾਨ ਕਲਾਕਾਰ ਹਨ ਅਤੇ ਫੁਲਾਂ ਲਦੀ ਮਰਦੰਗ ਤੇ ਸੰਗਤ ਕਰਨ ਲਈ ਸੁਆਮੀ ਪਾਗਲ ਦਾਸ ਅਯੁਧਿਆ ਤੋਂ ਆਏ ਸਨ। ਰਾਠੌਰ ਸਾਹਿਬ ਨੇ ਪਹਿਲਾਂ ਕੋਮਲ ਧੈਵਤ ਲਲਿਤ ਵਿਚ ਧਰੁਪਦ ਗਾਇਆ ਅਤੇ ਫਿਰ ਰਾਗ ਗੁਣਕਲੀ ਵਿਚ ਧਮਾਰ।

'ਪ੍ਰਥਮ ਨਾਦ ਓਂਕਾਰ, ਸਾਤ ਸਵਰ; ਤੀਨ ਗ੍ਰਾਮ' ਪਹਿਲਾਂ ਬੋਲਾਂ ਦੀ ਵਿਆਖਿਆ ਕੀਤੀ। ਹਿਰਦੇ ਚੋਂ ਚੰਗਾਂ ਜ਼ੋਰ ਲਾ ਕੇ ਕਢੀ ਭਰਵੀਂ ਆਵਾਜ਼। ਆਲਾਪ ਵਿਚ ਛੰਦਾਬੰਦੀ ਸਤ ਮਾਤਰਾ ਦੇ ਛੰਦ, ਜਿਵੇਂ ਸਤਾਰ ਵਿਚ ਚਿਕਾਰੀ ਵਜਾਈ ਜਾਂਦੀ ਹੈ ਮੀਂਡ ਵਿਚ ਉਹ ਪਧਤੀ ਦਰਸਾਈ। ਮੰਦਰ ਸਪਤਕ ਤੋਂ ਯਕ ਦਮ ਤਾਰ ਸਪਤਕ ਤਕ ਸੁਰ ਦਾ ਖਿਚਾਅ ਇਕ ਵਿਸ਼ੇਸ਼ ਅਤੇ ਮੁਸ਼ਕਲ ਕੰਮ ਸੀ।

ਬਾਕੀ ਦੇਖੋ (ਸਫਾ 25)

**ਪਹਿਲੀਆਂ ਯਾਦਾਂ** :—ਸੰਨ ੧੯੭੨ ਵਿਚ ਜੰਮੂ ਵਿਚ ਹੋਏ ਖੇਤਰੀ ਪਧਰ ਦੇ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ ਦਾ ਇਕ ਦ੍ਰਿਸ਼। ਸ੍ਰੀ ਮਹਾਰਾਜ ਬੀਰ ਸਿੰਘ ਜੀ ਪਖਾਵਜ ਵਜਾ ਰਹੇ ਹਨ। ਸਟੇਜ ਤੇ ਹੋਰ ਬੈਠੇ ਸਜਨ ਹਨ ਖਬਿਓਂ: ਇਸ ਸੰਗੀਤ ਸਮਾਰੋਹ ਲਹਿਰ ਨੂੰ ਮੁਢਲੇ ਤੌਰ ਤੇ ਭਰਪੂਰ ਯੋਗਦਾਨ ਦੇਣ ਵਾਲੇ ਵਾਇਲਿਨ ਵਾਦਕ ਪੰਡਤ ਗੁਰੂ ਪ੍ਰਸਾਦਿ ਸ਼ਰਮਾ, ਗਾਇਨ ਕਰਦੇ ਹੋਏ ਸੁਰਜੀਤ ਸਿੰਘ ਮੱਤੂ (ਅਜ ਕਲ—ਯੂ. ਕੇ. ਵਿਚ) ਤੇ ਉਸਤਾਦ ਸੇਠ ਚੰਦਰ ਹਾਂਸ। ਹਾਰਮੋਨੀਅਮ ਤੇ ਸ: ਬਲਬੀਰ ਸਿੰਘ ਮੌਜੀ, ਤੇ ਤਾਨਪੂਰੇ ਤੇ ਜੰਮੂ ਦੇ ਅਮਰੀਕ ਸਿੰਘ ਜੀ।





ਜੰਮੂ ਸਮੇਲਨ ਤੇ ਸ੍ਰੀ ਗੁਰੂ ਪ੍ਰਸਾਦਿ ਸ਼ਰਮਾ ਦਾ ਮਧੁਰ ਵਾਇਲਿਨ ਵਾਦਨ, ਤਬਲੇ ਤੇ ਸੰਗਤ ਸ੍ਰੀ ਮਨੀ ਰਾਮ ਗੰਗਾਨੀ ਕੱਥਕ ਕਰ ਰਹੇ ਹਨ। ਤਾਨ ਪੂਰੇ ਤੇ ਅਮਰੀਕ ਸਿੰਘ।

ਨਾਮਧਾਰੀ ਵਿਦਿਅਕ ਜਥੇ ਦੇ ਮੰਚ ਤੋਂ ਸੰਗੀਤ ਸੰਮੇਲਨਾਂ ਦਾ ਆਰੰਭ ਸੰਨ ੧੯੬੯ ਵਿਚ ਮੰਡੀ ਹਿਮਾਚਲ ਵਿਚ ਹੋਏ ਵਿਦਿਅਕ ਸੰਮੇਲਨ ਤੋਂ ਹੋਇਆ। ਵਾਇਲਿਨ ਤੇ ਪ੍ਰੋਗਰਾਮ ਪੇਸ਼ ਕਰ ਰਹੇ ਹਨ ਜੰਮੂ ਜਥੇ ਦੇ ਸ. ਬਖਸ਼ੀਸ਼ ਸਿੰਘ. ਪਿਛੇ ਦੂਸਰੀ ਵਾਇਲਿਨ ਤੇ ਹਨ ਜਗਦੀਸ਼ ਸਿੰਘ 'ਵਰਿਆਮ' ਤਬਲੇ ਤੇ ਸ. ਅਵਤਾਰ ਸਿੰਘ, ਨਾਲ ਬੈਠੇ ਹਨ ਹਰਪਾਲ ਸਿੰਘ ਤੇ ਵਾਇਲਿਨ ਦੇ ਬਕਸਿਆਂ ਉਤੇ ਕੂਣੀ ਟਕਾਈ ਅਜ ਦੇ ਨੌਜੁਆਨ ਸਿਤਾਰ ਵਾਦਕ ਧਰਮਵੀਰ ਸਿੰਘ ਭਵਿਖ ਵਲ ਝਾਕ ਰਹੇ ਹਨ। ਇਹਨਾਂ ਪਿਛੇ ਸਵ: ਸ. ਪ੍ਰੀਤਮ ਸਿੰਘ ਜੀ ਜਥੇ ਦੇ ਪਿਛਲੇ ਪ੍ਰਧਾਨ ਹਨ ਅਤੇ ਹਾਰਮੋਨੀਅਮ ਤੇ ਸੰਗਤ ਸ: ਹਰਭਜਨ ਸਿੰਘ ਜੀ ਕਰ ਰਹੇ ਹਨ।



ਸ. ਹਰਭਜਨ ਸਿੰਘ, ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਨਾਮਧਾਰੀ ਸੰਗੀਤ ਵਿਦਿਆਲਿਆਂ ਦੇ ਨਿੰਪੁਨ ਵਿਦਿਆਰਥੀ ਅਤੇ ਨਾਮਧਾਰੀ ਪਰੰਪਰਾ ਦੇ ਕੁਸ਼ਲ ਗਾਇਕ ਹੰਨ ਅਜ ਕਲ ਉਸਤਾਦ ਅਮਜਦ ਅਲੀ ਪਾਸੋਂ ਸਿਤਾਰ ਦੀ ਸਿਖਿਆ ਵੀ ਲੈ ਰਹੇ ਹਨ ਅਤੇ ਨਾਮਧਾਰੀ ਬਚਿਆਂ ਨੂੰ ਸੰਗੀਤ ਸਿਖਿਆ ਵੀ ਦੇਂਦੇ ਹਨ। ਹਮੇਸ਼ਾ ਵਾਗ ਲਖਨਊ ਸੰਮੇਲਨ ਵਿਚ ਵੀ ਇਹਨਾਂ ਦੇ ਧਰੁਪਦ ਗਾਇਨ ਨੂੰ ਬਹੁਤ ਸਲਾਹਿਆ ਗਿਆ। ਪਖਾਵਜ ਤੇ ਸਾਥ ਇਕ ਬੰਨੇ ਖੁਦ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਪ੍ਰਬੀਨ ਵਾਦਨ ਨਾਲ ਦਿਤਾ ਅਤੇ ਦੂਸਰੇ ਪਾਸੇ ਉਸ-ਤਾਦ ਭਾਈ ਨਿਹਾਲ ਸਿੰਘ ਨੇ।







**ਤਪੱਸ਼ਿਆ ਗਰਜ ਰਹੀ ਹੈ :—** ਬਾਨਾਰਸ ਦੇ ਨੌਜੁਆਨ ਮਿਸ਼ਰਾ ਭਰਾਵਾ ਦੀ ਜੋੜੀ, ਰਾਜਨ ਮਿਸਰਾ (ਸੁਰਮੰਡਲ)ਅਤੇ ਸਾਜਨ ਮਿਸਰਾ(ਤਾਨ ਪੂਰਾ) ਨੇ ਜਵਾਨੀ ਵਿਚ ਹੀ ਸ਼ਾਸਤਰੀ ਗਾਇਨ ਵਿਦ ਬਹੁਤ ਨਾਮ ਪੈਦਾ ਕੀਤਾ ਹੈ। ਇਹਨਾਂ ਦੇ ਪ੍ਰਭਾਵਸ਼ਾਲੀ ਪ੍ਰੋਗਰਾਮ ਨੂੰ ਵੇਖ ਕੇ ਜਦੋਂ ਬਾਨਾਰਸ ਦੇ ਹੀ ਪੰਡਤ ਕਿਸ਼ਨ ਮਹਾਰਾਜ ਨੂੰ ਕਿਹਾ ਗਿਆ ਕਿ "ਬਾਨਾਰਸ ਗਰਜ ਰਹਾ ਹੈ" ਤਾਂ ਉਹਨਾਂ ਉਤਰ ਦਿਤਾ 'ਨਹੀਂ', ਤੱਪਸ਼ਿਆ ਗਰਜ ਰਹੀ ਹੈ'। ਸ ਰੰਗੀ ਤੇ ਇੰਦਰ ਲਾਲ ਤਬਲੇ ਤੇ ਗੋਪਾਲ ਬੈਨਰਜੀ।

**ਸੁਘੜ ਸ੍ਰੋਤਾ ਗਣ :—** ਜੇ ਸ੍ਰੋਤੇ ਪ੍ਰੌੜ ਹੋਣ ਤਾਂ ਕਲਾਕਾਰ ਦੀ ਕਲਾ ਹੋਰ ਵੀ ਨਿਖਰਦੀ ਹੈ। ਪ੍ਰੋਗਰਾਮ ਸੁਨਣ ਵਿਚ ਮਗਨ (ਸਜੇ ਤੋਂ ਖਬੇ) ਸ੍ਰੀਮਾਨ ਠਾਕਰ ਦਲੀਪ ਸਿੰਘ ਜੀ, ਪ੍ਰਸਿਧ ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ, ਸ. ਹਰਵਿੰਦਰ ਸਿੰਘ ਹੰਸਪਾਲ, ਸਿਰਮੌਰ ਸਾਰੰਗੀ ਵਾਦਕ ਪੰਡਤ ਰਾਮ ਨਰਾਇਨ ਜੀ, ਗਾਇਕ ਪੰਡਤ ਅਮਰ ਨਾਥ, ਪਿੰਕੀ ਚਾਵਲਾ, ਸਾਜਨ ਮਿਸ਼ਰਾ ਰਾਜਨ ਮਿਸ਼ਰਾ ਤੇ ਯੂ. ਪੀ. ਫੂਡ ਕਾਰਪੋਰੇਸ਼ਨ ਦੇ ਚੇਅਰ-ਮੈਨ ਸ੍ਰੀ ਰਮਾ ਵਲਭ ਮਿਸ਼ਰਾ।



# ਗੁਰੂ ਕੀਆਂ ਖੁਸ਼ੀਆਂ

—ਪ੍ਰੀਤਮ ਸਿੰਘ ਕਵੀ

ਸਿੱਖ ਇਤਿਹਾਸ ਦੀਆਂ ਪੁਰਾਣੀਆਂ ਪੁਸਤਕਾਂ ਵਾਚਿਆਂ ਪਤਾ ਲਗਦਾ ਹੈ ਕਿ ਸਿੱਖਾਂ ਨੇ ਸਦਾ ਹੀ ਆਪਣੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਵਾਸਤੇ ਸਭ ਤੋਂ ਪਿਆਰੀ ਸ਼ੈ ਗੁਰੂ ਅਰਪਣ ਕੀਤੀ। ਵਧੀਆ ਘੋੜੇ, ਵਧੀਆ ਵਸਤਰ, ਵਧੀਆ ਸ਼ਸਤਰ ਅਤੇ ਵਿਆਹੁਣ ਦੀ ਖਾਤਰ ਬੇਟੀਆਂ ਤਕ ਵੀ।



ਲਖਕ

ਇੰਜ ਕਿਉਂ ਨ ਹੋਵੇ ? ਗ੍ਰੰਥ ਸਾਹਿਬ ਦੀ ਬਾਣੀ ਸਿਖ ਨੂੰ ਗੁਰੂ ਲਈ ਤਨ, ਮਨ, ਧਨ ਅਰਪਣ ਕਰਨ ਦੀ ਪ੍ਰੇਰਣਾ ਦਿੰਦੀ ਰਹਿੰਦੀ ਹੇ ਅਤੇ ਇਤਿਹਾਸ ਅਜਿਹੀਆਂ ਘਟਨਾਵਾਂ ਨੂੰ ਬਿਆਨ ਕਰਦਾ ਰਹਿੰਦਾ ਹੈ ਜਿਸ ਵਿਚ ਸਿਦਕੀ ਸਿੱਖਾਂ ਨੇ ਆਪਣਾ ਸਭ ਕੁਝ—ਧਨ, ਮਾਣ, ਪੁੱਤਰ, ਧੀਆਂ—ਸਤਿਗੁਰੂ ਦੇ ਬਚਨ ਤੋਂ ਕੁਰਬਾਨ ਕਰ ਦਿਤੇ।

ਅੱਜ ਜਦੋਂ ਸਰਮਾਏ ਦੀ ਲਉਸ਼ੂੰ-ਲਉਸ਼ੂੰ, ਤ੍ਰਿਸ਼ਨਾਵਾਂ ਦੀ ਅੰਨਤਤਾ ਤੇ ਮਾਇਆਵੀ ਜੁੱਗ ਦੀ ਚਮਕ-ਦਮਕ ਹਰ ਕਿਸੇ ਦੇ ਪੈਰਾਂ ਥੱਲਿਓਂ ਮਿੱਟੀ ਖਿਸਕਾ ਰਹੀ ਹੈ ਓਦੋਂ ਵੀ ਜੇ ਕੋਈ ਵਿਅਕਤੀ ਤੇ ਸੰਸਥਾ ਆਪਣੇ ਸਤਿਗੁਰੂ ਪ੍ਰਤੀ ਅਜਿਹਾ ਵਿਸ਼ਵਾਸ, ਤਿਆਗ ਅਤੇ ਸਨੇਹ ਰਖਦੇ ਹੋਣ ਤਾਂ ਕਿਹਾ ਜਾ ਸਕਦਾ ਹੈ ਕਿ ਮਗਰਲੇ ਨਾਲੋਂ ਅਜੇ ਟੁੱਟਿਆ ਨਹੀਂ ਗਿਆ। ਪਰੰਪਰਾ ਕਾਇਮ ਹੈ ਅਤੇ ਇਹ ਕਿਸੇ ਨ ਕਿਸੇ ਰੂਪ ਵਿਚ ਕਾਇਮ ਰਹੇਗੀ।

ਇਹ ਵਿਚਾਰ, ਮੇਰੇ ਲਖਨਊ ਅਤੇ ਕਲਕਤਾ ਭ੍ਰਮਣ ਤੋਂ ਬਾਅਦ ਬਣੇ। ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਤੇ ਮੈਂ ਲਖਨਊ ਵਿਚ ੨ ਤੋਂ ੬ ਫਰਵਰੀ ਤਕ ਛੇਵਾਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਵੇਖਣ-ਸੁਣਨ ਲਈ ਗਿਆ ਸਾਂ। ਪਤਾ ਨਹੀਂ ਮੇਰਾ ਮਾਣ ਰਖਣ ਖਾਤਰ ਜਾਂ ਸਚਮੁਚ ਹੀ ਮੇਰੀ ਕਿਸੇ ਯੋਗਤਾ ਨੂੰ ਵਡਿਆਣ ਲਈ ਕਿਹਾ ਕਰਦੇ ਹਨ : ਤੇਰੀ ਲੋੜ ਤਾਂ ਇਸ ਲਈ ਵੀ ਬਣੀ ਰਹਿੰਦੀ ਹੈ ਕਿ ਕਲਾਕਾਰਾਂ ਨੂੰ ਕੋਈ ਵੇਲੇ ਸਿਰ "ਵਾਹਵਾ !" "ਕਿਆ ਕਹਿਣੇ" ਵੀ ਕਹਿ ਸਕੇ। ਸਰੋਤਾ ਰੂਪ ਵਿਚ ਤੇਰੀ ਥੁੜੋਂ ਰੜਕਦੀ ਹੈ ਜੇ ਕਿਸੇ ਖਾਸ ਸੰਮੇਲਨ ਵਿਚ ਨਾ ਹੋਵੇਂ। ਅਤੇ ਇਹ ਸ਼ਬਦ ਅਤੇ ਭਾਵਨਾ ਮੈਨੂੰ ਸੰਗੀਤ ਦੇ ਆਯੋਜਕਾਂ ਨਾਲ ਜੋੜੀ ਰਖਦੇ ਹਨ।

ਲਖਨਊ ਗਿਆਂ ਵੇਖਿਆ ਕਿ ਲਖਨਊ ਦੀ ਨਾਮਧਾਰੀ ਸੰਗਤ ਅਤੇ ਖਾਸ ਕਰ ਸ੍ਰ. ਹਰਭਜਨ ਸਿੰਘ ਨੇ ਕੇਵਲ "ਗੁਰੂ ਕੀਆਂ ਖੁਸ਼ੀਆਂ" ਹਾਸਲ ਕਰਨ ਲਈ ਢਾਈ ਲੱਖ ਰੁਪੈਆ ਖਰਚ ਕਰਕੇ ਲਖਨਊ ਵਾਸੀ ਸੰਗੀਤ ਪ੍ਰੇਮੀਆਂ ਨੂੰ ਸ਼ਾਸਤ੍ਰੀ ਸੰਗੀਤ ਦਾ ਅੰਮ੍ਰਿਤ ਨਿਰੰਤਰ ਪੰਜ ਦਿਨ ਪਿਲਾਇਆ, ਨਾਲ ਹੀ ਉੱਤਰ ਪ੍ਰਦੇਸ਼ ਵਾਲਿਆਂ ਨੂੰ ਨਾਮਧਾਰੀਆਂ ਦੇ ਪਹਿਰਾਵੇ ਜ਼ਾਬਤੇ, ਸੇਵਾ ਭਾਵਨਾ ਤੇ ਕੁਰਬਾਨੀ ਦਾ ਵੀ ਅਮਲੀ ਰੂਪ ਦਰਸਾਇਆ। ਸੰਗੀਤ ਸੰਮੇਲਨ ਨੂੰ ਹੋਇਆਂ ਭਾਵੇਂ ਮਹੀਨਾ ਰਿਤ ਬੀਤ ਗਿਆ ਹੈ ਅਜੇ ਵੀ ਲਖਨਊ ਦੇ ਨਾਮਧਾਰੀਆਂ ਵਲੋਂ ਸੁਣਨ ਨੂੰ ਮਿਲ ਰਿਹਾ ਹੈ ਕਿ ਇਸ ਬੇਮਿਸਾਲ ਸੰਮੇਲਨ ਦੀ ਯਾਦ ਕੱਲ ਵਾਂਗ ਤਾਜ਼ਾ ਹੈ।

ਜਦੋਂ ਮੈਂ ਇਸ ਸੰਮੇਲਨ ਦੇ ਮੁਖ ਆਯੋਜਕ ਸ੍ਰ. ਹਰਭਜਨ ਸਿੰਘ ਨੂੰ ਬੜੇ ਖਰ੍ਹਵੇ ਜਿਹੇ ਅੰਦਾਜ਼ ਵਿਚ ਪੁੱਛਿਆ: ਹਰਭਜਨ ਸਿੰਘ ਜੀ ਤੁਸਾਂ ਲੋਕਾਂ ਨੂੰ ਏਨਾ ਖਰਚ-ਖੇਚਲ ਕਰਕੇ ਪ੍ਰਾਪਤੀ ਕੀ ਹੋਈ ? ਉੱਤਰ ਸੀ: ਸਤਿਗੁਰੂ ਦੀਆਂ ਖੁਸ਼ੀਆਂ ਸਾਧ ਸੰਗਤ ਦੀਆਂ ਖੁਸ਼ੀਆਂ। ਅਸਾਂ ਲਖਨਊ ਵਾਸੀਆਂ ਨੂੰ ਕਦੇ ਨ ਰੱਜਵੇਂ ਗੁਰੂ-ਦਰਸ਼ਨ ਹੁੰਦੇ ਸਨ ਤੇ ਨਾ ਹੀ ਸੰਗਤ ਦੀ ਸੇਵਾ ਦਾ ਅਵਸਰ। ਅਸਾਂ ਸਤਿਗੁਰੂ ਜੀ ਦੇ ਲੰਮਾ ਸਮਾ ਦਰਸ਼ਨ ਕਰਨ ਦਾ ਬਹਾਨਾ ਬਣਾ ਲਿਆ। ਇਕ ਤਾਂ ਬਸੰਤ ਪੰਚਮੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਨ ਮਨਾਣ ਦਾ, ਦੂਜੇ ਲਖਨਊ ਵਾਸੀਆਂ ਨੂੰ ਸ਼ਾਸਤਰੀ ਸੰਗੀਤ ਦੀਆਂ ਪ੍ਰਾਪਤੀਆਂ ਦਾ ਅਨੁਭਵ ਦੇਣ ਦਾ। ਪਹਿਲੀ ਲੋੜ ਸਾਡੀ ਸੀ, ਦੂਜੀ ਸੀ ਸਾਡੇ ਸਤਿਗੁਰਾਂ ਦੀ।

ਤੇ ਇੰਜ ਕੇਵਲ ਸਤਿਗੁਰੂ ਜੀ ਦੇ ਦਰਸ਼ਨ ਅਤੇ

ਸੰਗਤ ਦੀ ਸੇਵਾ ਅੱਜ ਵੀ ਨਾਮਧਾਰੀਆਂ ਦੀ ਪ੍ਰਮੁਖ ਮਾਨਸਕ ਲੋੜ ਹੈ। ਘੱਟੋ ਘੱਟ ਤਿੰਨ ਸੌ ਆਦਮੀਆਂ ਦੀ ਰਿਹਾਇਸ਼ ਅਤੇ ਖਾਣ ਪੀਣ ਦੀ ਸੇਵਾ ਦਾ ਪ੍ਰਬੰਧ, ਕਰੀਬ ਤਿੰਨ ਦਰਜਨ ਭਾਰਤ ਦੇ ਚੋਟੀ ਦੇ ਸੰਗੀਤ ਕਲਾਕਾਰਾਂ ਲਈ ਹਵਾਈ ਜਾਂ ਫਸਟ ਕਲਾਸ ਦੇ ਰੇਲਵੇ ਟਿਕਟ, ਲਖਨਊ ਦੇ ਵਧੀਆ ਹੋਟਲਾਂ ਵਿਚ ਨਿਵਾਸ ਤੇ ਖੁਰਾਕ ਦੇ ਬੇਲਿਹਾਜ਼ ਬਿੱਲ—ਇਸ ਸਭ ਕੁਝ ਉਤੇ ਪਾਣੀ ਵਾਂਗ ਪੈਸਾ ਬਹਾਂਦਿਆਂ ਇਕੋ ਨੁਕਤਾ ਸਾਹਮਣੇ ਸੀ: ਜੋ ਜੀ ਆਵੇ ਸੋ ਰਾਜ਼ੀ ਜਾਵੇ। ਅਤੇ ਇਸ ਨਾਲ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਹੋਣ।

ਲਖਨਊ ਵਾਲਿਆਂ ਨੇ ਅੱਗੇ ਕਦੇ ਵਿਰਲੇ ਟਾਵੇਂ ਨਾਮਧਾਰੀ ਲਿਬਾਸ ਵਾਲੇ ਵੇਖੇ ਹੋਣ ਗੇ ਪਰ ੩੧ ਜਨਵਰੀ ਤੋਂ ੮ ਫਰਵਰੀ ਤਕ ਜਿਵੇਂ ਥੋਕ ਰੂਪ ਵਿਚ ਇਹ ਜਗਹ-ਬ-ਜਗਹ ਨਜ਼ਰ ਪਏ ਇਸ ਤੋਂ ਹਰ ਕਿਸੇ ਨੂੰ ਜਗਿਆਸਾ ਹੋਈ ਇਹ ਜਾਣਨ ਦੀ ਕਿ ਇਹ ਕੌਣ ਨੇ। ਇਸ ਬਹਾਨੇ ਹਰ ਕਿਸਮ ਦਾ ਪ੍ਰਾਪੇਗੰਡਾ ਕਰਨ ਦਾ ਅਵਸਰ ਮਿਲ ਗਿਆ।

ਚਹਾਰ ਬਾਗ ਲਖਨਊ ਸਟੇਸ਼ਨ ਦੇ ਨਾਲ ਲਗਦੇ ਇਕ ਸਰਕਾਰੀ ਹਾਲ 'ਰਵਿੰਦਰਾਲਿਆ' ਨੂੰ ੬ ਦਿਨਾਂ ਲਈ ਕਰਾਏ ਤੇ ਲੈ ਕੇ ਜਿਵੇਂ ਲਖਨਊ ਦੇ ਨਾਮਧਾਰੀਆਂ ਨੇ ਉਸਦੀ ਵਰਤੋਂ ਕੀਤੀ ਉਸ ਤੋਂ ਕੌਣ ਸਦਕੇ ਨ ਜਾਵੇ ਗਾ। ਫਿਰਕਾਦਾਰਾਨਾ ਫਸਾਦਾਂ ਦੀ ਕੁੜਿੱਤਣ ਨੂੰ ਭੁਲਾਣ ਵਾਲੇ, ਰੂਹ ਦੀ ਖੁਰਾਕ ਮੁੱਹਈਆ ਕਰਣ ਵਾਲੇ ਇਸ ਮੰਚ ਉਤੇ ਹਿੰਦੂ ਆ ਰਿਹਾ ਸੀ ਤੇ ਆਪਣੀ ਸ਼ਾਸਤਰੀ ਸ਼ੈਲੀ ਦਾ ਪ੍ਰਭਾਵ ਜੋ ਸਰੋਤਿਆਂ ਤੇ ਜਮਾ ਰਿਹਾ ਸੀ ਤਾਂ ਇਕ ਮੁਸਲਮਾਨ ਸਰੋਦ ਜਾਂ ਸਿਤਾਰ ਦੀਆਂ ਤਾਰਾਂ ਨੂੰ ਟੁਣਕਾਰਦਾ-ਪੁਦਕਾਰਦਾ ਰਸ-ਰੋਮਾਂਸ ਦੀ ਅਜਿਹੀ ਗੰਗਾ ਵਹਾ ਰਿਹਾ ਸੀ ਕਿ ਸਾਰਿਆਂ ਨੂੰ ਮਾਨਸ ਕੀ ਜਾਤ ਇਕੋ ਨੂਰ ਤੋਂ ਉਪਜੀ ਦਿਸਦੀ ਪਈ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਦੀ ਸ਼ਾਨ ਵਿਚ ਤੇ ਜਿਨਾਂ ਦੀ ਪ੍ਰਸੰਨਤਾ ਪ੍ਰਾਪਤ ਕਰਨ ਹਿਤ ਇਹ ਚਮਤਕਾਰੀ ਮੰਚ ਸਥਾਪਤ ਕੀਤਾ ਗਿਆ ਸੀ, ਨੇ, ਉਮਰੋਂ ਸਭ ਤੋਂ ਛੋਟੇ ਕਲਾਕਾਰ ਪਿੰਕੀ (੧੩) (ਇਸ ਨੇ ਆਪਣੇ ਤਬਲਾ ਵਾਦਨ ਨਾਲ ਉੱਤਰ ਪ੍ਰਦੇਸ਼ ਦੀ ਰਾਜਧਾਨੀ ਦੇ ਕਲਾ ਪ੍ਰੇਮੀਆਂ ਵਿ[illegible] ਧੁੰਮਾ ਪਾ ਦਿਤੀਆਂ) ਤੋਂ ਲੈ ਕੇ ਬਜ਼ੁਰਗ ਕਲਾਕਾਰ ਵਲਾਇ[illegible] ਖਾਂ ਸਾਹਿਬ ਤਕ ਨੂੰ ਆਸ਼ੀਰਵਾਦ ਤੇ ਗੁਲਾਬ-ਫੁੱਲਾਂ [illegible] ਹਾਰਾਂ ਨਾਲ ਨਿਵਾਜਿਆ। ਆਪਣੇ ਅੰਮ੍ਰਿਤ ਵੇਲੇ ਦੇ ਜਾਗ[illegible] ਆਸਾ ਦੀ ਵਾਰ ਦੇ ਕੀਰਤਨ ਸੁਣਨ, ਚੰਡੀ ਦੀ ਵਾਰ [illegible] ਪਾਠ ਕਰਨ ਅਤੇ ਨਿਤਨੇਮ ('ਵਾਹਿਗੁਰੂ' ਨਾਮ ਦਾ ਸਿਮਰਨ[illegible] ਵਿਚ ਸਾਧ ਸੰਗਤ ਨਾਲ ਬੈਠਣ ਆਦਿ ਦੇ ਸਾਰੇ ਧਾਰਮਿ[illegible] ਨੇਮ ਨਿਬਾਹੁੰਦਿਆਂ, ਆਪਣੀ ਹਾਜ਼ਰੀ ਨਾਲ, ਹਾਲ ਵਿ[illegible] ਸੰਗੀਤ ਦੇ ਰਸਮਈ ਪ੍ਰਵਾਹ ਦੇ ਨਾਲ ਨਾਲ ਦ੍ਰਿਸ਼ [illegible] ਦੈਵੀ ਪ੍ਰਭਾਵ ਵੀ ਦਿੱਤੀ ਰਖਿਆ। ਹਾਸਾ, ਮਜ਼ਾਕ, ਰੌਲ[illegible] ਰੱਪਾ ਤੇ ਕੰਨਗੋਸ਼ੀਆਂ ਆਦਿ ਨੂੰ ਇਸ ਅਦਭੁਤ ਸੰਗੀ[illegible] ਆਯੋਜਨ ਵਿਚ ਥਾਂ ਨਹੀਂ ਮਿਲੀ।

"ਗੁਰੂ ਕੀਆਂ ਖੁਸ਼ੀਆਂ" ਦੇ ਚਾਹਵਾਨ ਨਾਮਧਾਰੀ[illegible] ਘਰ ਦੋ ਦੋ-ਤਿੰਨ ਤਿੰਨ ਦਰਜਨਾਂ ਪਰਾਹੁਣਿ[illegible] ਦੀ ਭਰਮਾ[illegible] ਸੀ ਸਭ ਦੇ ਵਖ ਵਖ ਸੁਆਦ ਸਨ, ਹਰੇਕ ਦੀ ਪੂਰ[illegible] ਕਰਦਿਆਂ ਸੁਆਣੀਆਂ ਜਾਂ ਪੁਰਸ਼ ਮੈਂਬਰਾਂ ਨੇ ਰਤੀ ਭਰ [illegible] ਉਕਤਾਹਟ, ਥਕਾਵਟ ਜਾਂ ਅਕੇਵਾਂ ਨਹੀਂ ਮਹਿਸੂਸਿਆ ਸਗੋਂ ਮਿੱਠੀਆਂ ਮੁਸਕਾਨਾਂ ਦੇ ਕੇ ਥੱਕੇ ਹੋਏ ਪ੍ਰਾਹੁਣਿਆਂ ਨੂੰ ਹਲ[illegible] ਫੁਲਕੇ ਕੀਤੀ ਰਖਿਆ। ਅਜਿਹੇ ਵਿਚ ਵਿਚਰਦਿਆਂ ਬਾਰ ਬਾ[illegible] ਚੇਤੇ ਵਿਚ ਆਉਂਦਾ ਸੀ : ਅਜੇ ਵੀ ਗੁਰੂ ਅਤੇ ਗੁਰੂ [illegible] ਸਿਖੀ ਪੁਰਾਣੇ, ਸਿਖੀ ਸਭਿਆਚਾਰ ਨੂੰ ਕਾਇਮ ਰਖ ਰਹੀ ਹੈ।

ਸੰਗੀਤ ਸਮੇਲਨ ਦੇ ਮੁਖ ਪ੍ਰਬੰਧਕ (ਜੋ ਆਪ ਉਸਤਾ[illegible] ਅਮਜਦ ਅਲੀ ਦੀ ਖੁਸ਼ਬੋ ਰਖਦਾ ਸਰੋਦ ਦਾ ਹੋਣਹਾ[illegible] ਕਲਾਕਾਰ ਹੈ) ਗੁਰਦੇਵ ਸਿੰਘ ਨੇ ਮੈਨੂੰ ਇਕ ਚਿਠੀ ਵਖਾ[illegible] ਜੋ ਉਸਨੂੰ ਆਲ ਇੰਡੀਆ ਰੇਡੀਓ ਲਖਨਊ ਦੀ ਸ਼ਾਸਤ[illegible] ਸੰਗੀਤ ਦੀ ਪ੍ਰੋਡਿਊਸਰ ਸ੍ਰੀਮਤੀ ਸੁਸ਼ੀਲਾ ਮਿਸ਼ਰਾ ਨੇ ਲਿ[illegible] ਸੀ। ਗੁਰਦੇਵ ਸਿੰਘ ਦੇ ਉਸਤਾਦ ਅਮਜਦ ਅਲੀ [illegible] ਮਾਰਫ਼ਤ ਆਈ ਇਸ ਚਿੱਠੀ ਵਿਚ ਲਿਖਿਆ ਸੀ :

ਨਾਮਧਾਰੀ ਸੰਗੀਤ ਸੰਮੇਲਨ ਨੇ ਲਖਨਊ ਕੇ ਸੰਗੀ[illegible] ਪ੍ਰੇਮੀਓਂ ਕੋ ਇਸ ਕਦਰ ਪ੍ਰਭਾਵਿਤ ਕੀਆ ਹੈ ਕਿ ਅਭੀ ਤ[illegible] ਉਸੀ ਕੀ ਚਰਚਾ ਔਰ ਤਾਰੀਫ਼ ਹੋ ਰਹੀ ਹੈ। ਸਬ ਕਾ ਕਹਿ[illegible] (ਔਰ ਮੈਂ ਭੀ ਸਹਿਮਤ ਹੂੰ) ਕਿ ਇਤਨੀ ਸੁਵਿਵਸਥ[illegible]

ਸ਼ਾਂਤੀ ਪੂਰਵਕ ਸੁਨਨਾ ਔਰ ਕਲਾਕਾਰੋਂ ਕੀ ਇਜ਼ਤ ਕਿਸੀ ਔਰ ਸੰਸਥਾ ਮੇਂ ਨਹੀਂ ਦੇਖਨੇ ਕੋ ਮਿਲੀ ਹੈ। ਸਭ ਸੇ ਮਹੱਤਵ ਪੂਰਣ ਹੈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਕੀ ਉਪਸਥਿਤੀ, ਪ੍ਰੇਰਣਾ, ਸੰਗੀਤ ਪ੍ਰੇਮ ਔਰ ਇੱਛਤ।

ਪ੍ਰਸਿੱਧ ਨਾਵਲ ਨਵੀਸਾ ਅਤੇ "ਸਵਤੰਤ੍ਰ ਭਾਰਤ" (ਹਿੰਦੀ ਰੋਜ਼ਾਨਾ—ਲਖਨਊ ਦੀ ਸਤੰਭ ਲੇਖਕਾ ਸ੍ਰੀਮਤੀ ਸ਼ਿਵਾਨੀ, ਇਸ ਦੈਨਿਕ ਦੇ ਇਕ ਸਤੰਭ ਵਿਚ ਲਿਖਦੀ ਹੈ: "ਗਤ ੨ ਫਰਵਰੀ ਸੇ ੬ ਫਰਵਰੀ ਤਕ, ਰਵੀਂਦ੍ਰਾਲਿਅ ਮੇਂ, ਸਤਿਗੁਰੂ ਪ੍ਰਤਾਪ ਸਿੰਘ ਜੀ ਕੀ ਪੁਨਿਅ ਸਿਮ੍ਰਤੀ ਮੇਂ, ਨਾਮਧਾਰੀ ਸੰਗਤ ਦਵਾਰਾ ਆਯੋਜਿਤ ਸੰਗੀਤ ਸੰਮੇਲਨ ਨੇ ਸੰਗੀਤ ਰਸੱਗਿਅ ਮਿਤ੍ਰੋਂ ਕੋ ਤੋ ਪਰਿਤ੍ਰਿਪਤ ਕੀਆ ਹੀ, ਸਾਥ ਹੀ ਯਿਹ ਭੀ ਪ੍ਰਮਾਣਿਤ ਕਰ ਦੀਆ ਕਿ ਬਿਨਾ ਊਂਚੀ ਦਰ ਕੇ ਪ੍ਰਵੇਸ਼ ਸ਼ੁਲਕ ਵਸੂਲੇ ਭੀ, ਉਤਕ੍ਰਿਸ਼ਟ ਸੰਗੀਤ ਸੰਮੇਲਨ ਕੀਏ ਜਾ ਸਕਤੇ ਹੈਂ...ਇਸਕਾ ਮੁਖਿਅ ਕਾਰਣ ਸਵਿਅੰਮ ਨਾਮਧਾਰੀ ਆਯੋਜਕੋਂ ਕਾ ਸੌਜਨਿਅ ਏਵੰ ਨਿਸ਼ਠਾ। ਸਵੇਤ ਪਗੜੀਓਂ, ਢੀਲੇ ਕੁਰਤੋਂ ਮੇਂ ਇਨਕਾ ਵਿਅਕਤਿੱਤਵ ਹੀ ਸਭ ਸੇ ਭਿੰਨ ਚਮਕ ਰਹਾ ਥਾ...ਇਨ ਸ਼ਾਸਤ੍ਰੀਆ ਸੰਗੀਤ ਸੰਮੇਲਨੋਂ ਕਾ ਉੱਦੇਸ਼ ਹੈ...ਸ਼ਾਸਤ੍ਰੀ ਸੰਗੀਤ ਕੋ ਲੋਕਪ੍ਰਿਅ ਬਨਾਨੇ ਕੇ ਸਾਥ ਸਾਥ ਉਸੇ ਜਨ ਸਾਧਾਰਣ ਕੇ ਲੀਏ ਉਪਲਬਧ ਕਰਾਨਾ। ਇਸੀ ਸੇ ਇਨਕਾ ਪ੍ਰਵੇਸ਼ ਨਿਸ਼ੁਲਕ ਰਖਾ ਜਾਤਾ ਹੈ...

"ਸੰਮੇਲਨ ਕੀ ਜਿਸ ਪ੍ਰਮੁਖ ਵਿਸ਼ੇਸ਼ਤਾ ਨੇ ਮੁਝੇ ਪ੍ਰਭਾ-ਵਿਤ ਕੀਆ ਵਹਿ ਉਨਕਾ ਅਨੁਕਰਣਨੀਅ ਅਨੁਸ਼ਾਸਨ। ਨ ਸ਼ੋਰ ਸ਼ਰਾਬਾ, ਨ ਫੁਸਫੁਸਾਹਟ, ਨ ਛਿਛਲੀ ਹੰਸੀ, ਨ ਚਢੇ ਤੇਵਰ।......ਏਕ ਏਕ ਕਰਕੇ ਸੰਗੀਤੱਗਿਅ ਆਏ। ਸਤਿ-ਗੁਰੂ ਕੇ ਸੰਮੁਖ ਘੁਟਨੇ ਟੇਕ ਕਰ ਮਾਲਾ ਗ੍ਰਹਣ ਕੀ, ਆਸ਼ੀਰਵਾਦ ਲੀਆ ਏਵੰਮ ਅਪਨੀ ਕਲਾ ਕਾ ਪ੍ਰਦਰਸ਼ਨ ਕੀਆ। ਐਸੇ ਸ਼ਾਂਤ ਸਾਤਵਿਕੀ ਵਾਤਾਵਰਣ ਮੇਂ ਵਹਿ ਸਹਿਜ ਪ੍ਰਦਰਸ਼ਨ ਐਸਾ ਥਾ ਕਿ ਕਾਨ ਹੀ ਨਹੀਂ ਆਖੇਂ ਭੀ ਤ੍ਰਿਪਤ ਹੋ ਗਈਂ।......"

ਸ਼ਿਵਾਨੀ ਜੀ ਦੇ ਲੇਖ ਦੀ ਕੱਟਿੰਗ ਨਾਮਧਾਰੀ ਦਰਬਾਰ ਦੇ ਜਨਰਲ ਸਕਤ੍ਰ ਸ. ਹਰਵਿੰਦਰ ਸਿੰਘ ਨੂੰ ਭੇਜਦਿਆਂ ਇਕ ਸੱਜਣ ਮੁਕਤਾਲ ਸਿੰਘ ਕਹਿੰਦੇ ਹਨ: 'ਰਸੱਗਿਆ ਸ਼ਿਵਾਨੀ ਜੀ ਨੇ ਇਸ ਦਿਸ਼ਾ ਮੇਂ ਜੋ ਭੀ ਪ੍ਰਯਾਸ ਕੀਆ (ਅਰਥਾਤ ਲਿਖਿਆ) ਹੈ, ਉਸ ਕੇ ਲੀਏ ਕਲਾ ਪ੍ਰੇਮੀ ਔਰ ਸ਼ਾਸਤ੍ਰੀਅ ਸੰਗੀਤ ਕੋ ਪੋਸ਼ਕ, ਉੱਧਾਰਕ, ਸੰਪੂਰਣ ਨਾਮਧਾਰੀ ਸਮਾਜ ਔਰ ਵਿਸ਼ੇਸ਼ਤਿਆ ਲਖਨਊ ਕੀ ਨਾਮਧਾਰੀ ਸੰਗਤ, ਜਿਨ ਕੇ ਸਦ ਪ੍ਰਯਾਸ ਔਰ ਸਤਿਗੁਰੂ ਮਹਾਰਾਜ ਕੇ ਮਹਾਨ ਆਸ਼ੀਰਵਾਦ ਸੇ ਯਿਹ ਸੰਗੀਤ ਸੰਮੇਲਨ ਰੂਪੀ ਮਹਾਨ ਯੱਗਿਅ ਨਿਰਵਿਘਨ ਪੂਰਣ ਹੁਆ, ਆਭਾਰ ਪ੍ਰਕਟ ਕਰਤਾ ਹੈ।"

ਅੰਗਰੇਜ਼ੀ ਦੈਨਿਕ 'ਪਾਇਓਨੀਅਰ' (ਲਖਨਊ) ਵਿਚ ਕਿਸੇ ਨੇ ਲਿਖਿਆ: ਨਾਮਧਾਰੀ ਸੰਗੀਤ ਸੰਮੇਲਨ ਇਕ ਅਦੁਤੀ ਅਨੁਭਵ ਸੀ, ਜਿਹੜਾ ਸੰਸਥਾ ਦੇ ਬੇ-ਦਾਗ ਸਫੈਦ ਵਸਤਰਧਾਰੀਆਂ ਦੇ "ਅਸਧਾਰਣ ਸਮਰਪਣ ਅਤੇ ਧਾਰਮਿਕ ਜੋਸ਼" ਨੂੰ ਦਰਸਾਂਦਾ ਸੀ।

"ਅਤਿ ਪ੍ਰਭਾਵਸ਼ਾਲੀ ਅਦਾਇਗੀ ਸੀ ਐਤਵਾਰ ਸਵੇਰ ਦੀ ਸਭਾ ਵਿਚ ਜਿਥੇ ਹਰੇਕ ਨੇ ਵੇਖਿਆ ਸੀ ਨਵ ਉਭਰਦੇ ਕਲਾਕਾਰ ਅਤੇ ਆਪਣੀ ਕਲਾ ਵਿਚ ਨਿਪੁੰਨ ਦੋਵੇਂ ਇਕ ਸਟੇਜ ਤੇ ਆਪਣੀ ਕਲਾ ਦਾ ਪ੍ਰਗਟਾਵਾ ਕਰ ਰਹੇ ਸਨ। ਇਹ ਗਰੁਪ ਅਸਲੋਂ ਹੀ ਬੱਚਿਆਂ ਦਾ ਸੀ, ਜਿਹੜੇ ਵਿਸ਼ਵਾਸ ਵਲੋਂ, ਨਾਮਧਾਰੀ ਸਨ। ਇਹ ਹਿਜ਼ਹੋਲੀਨੈਸ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਣੀ ਸਰਪ੍ਰਸਤੀ ਹੇਠ ਵਿਕਸਿਤ ਹੋ ਰਹੇ ਸਨ......।",

ਹੋਰ ਵੀ ਪਤ੍ਰਿਕਾਵਾਂ ਨੇ ਲਿਖਿਆ ਅਤੇ ਗੁਣੀਆਂ ਨੇ ਸਲਾਹਿਆ।

ਸੁਆਦਲੀ ਗੱਲ ਇਹ ਵੀ ਸੀ ਕਿ ਐਨ ਇਹਨਾਂ ਹੀ ਦਿਨਾਂ ਵਿਚ ਉੱਤਰ ਪ੍ਰਦੇਸ਼ ਸਰਕਾਰ ਵਲੋਂ ਇਕ ਸੰਗੀਤ ਮੇਲੇ ਦੀ ਬੜੀ ਇਸ਼ਤਹਾਰਬਾਜ਼ੀ ਸੀ ਤੇ ਉਹ ਰੰਗਾ ਰੰਗ ਪ੍ਰੋਗਰਾਮਾਂ ਨਾਲ ਲੋਕਾਂ ਲਈ ਆਕਰਖਣ ਰਖਦਾ ਸੀ ਪਰ ਨਾਮਧਾਰੀਆਂ ਵਲੋਂ ਕੀਤੇ ਕਰਵਾਏ ਜਾ ਰਹੇ ਇਸ ਸੰਮੇਲਨ ਉਤੇ ਉਸਦਾ ਪ੍ਰਭਾਵ ਨਹੀਂ ਪਿਆ। ਇਹ ਆਪਣੇ ਸ਼ਾਸਤਰੀ

ਸੰਗੀਤ ਦਾ ਆਨੰਦ ਲੁਟਾਂਦਾ ਰਿਹਾ।

ਅਤੇ ਇਸ ਸਭ ਕਾਸੇ ਦਾ ਜੋੜ ਸੀ : ਗੁਰੂ ਕੀਆਂ ਖੁਸ਼ੀਆਂ।

ਦਿੱਲੀਓਂ ਕਲਕਤੇ ਦੇ ਨੇੜੇ ਆਏ ਹੋਣ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਲਕਤੇ ਦੇ ਪ੍ਰਸਿਧ ਧਰੁਪਦੀਏ ਡਾਗਰ ਬੰਧੂਆਂ ਦਾ ਵੀ ਚੇਤਾ ਆ ਗਿਆ। ਅਤੇ ਯਾਦ ਆ ਗਏ ਸ੍ਰੀ ਇਮਰਤਖਾਨ (ਉਸਤਾਦ ਵਲਾਇਤ ਖਾਂ ਦੇ ਛੋਟੇ ਭਰਾ) ਹੋਰੀਂ ਵੀ। ਇਹਨਾਂ ਨੇ ਪਿਛਲੇ ਸਾਲ ਆਗ੍ਰਹਿ ਕੀਤਾ ਸੀ ਕਿ ਇਹਨਾਂ ਦੇ ਆਸ਼ਰਮ ਤੇ ਘਰੀਂ ਇਕ ਵਾਰ ਜ਼ਰੂਰ ਪਧਾਰਿਆ ਜਾਇ। ਸੋ ਉਭਰ ਰਹੇ ਤੇ ਬੱਚਾ ਕਲਾਕਾਰਾਂ ਦਾ ਇਕ ਗਰੁਪ ੭ ਫਰਵਰੀ ਨੂੰ ਹੀ ਕਲਕਤੇ ਵਾਸਤੇ ਪੰਜਾਬ ਮੇਲ ਤੇ ਸਵਾਰ ਹੋ ਗਿਆ।

ਏਥੇ ਵੀ ਇਕ ਗੁਰੂ ਕੀਆਂ ਖੁਸ਼ੀਆਂ ਦਾ ਤਲਬਗਾਰ ਪਰਵਾਰ ਸੀ ਜਿਸਨੂੰ ਸੰਗੀਤ ਦੇ ਬਹਾਨੇ ਹੀ ਦਰਸ਼ਨ ਹੋ ਸਕਦੇ ਸਨ। ਸ. ਮਨਜੀਤ ਸਿੰਘ ਮਨਚੰਦਾ (ਥਾਈਲੈਂਡ) ਦੀ ਸੁਪਤਨੀ ਬੀਬੀ ਜਸਮੀਤ ਕੌਰ ਨੇ ਆਪਣਾ ਫਲੈਟ ਨਾਮਧਾਰੀ ਕਲਾਕਾਰਾਂ ਜਾਂ ਮੇਰੇ ਵਰਗੇ ਦਰਸ਼ਕਾਂ ਲਈ ਸਾਂਝਾ ਕਰ ਦਿਤਾ। ਸ੍ਰੀ ਸਤਿਗੁਰੂ ਜੀ ਅਤੇ ਪਰਵਾਰ ਉਸਦੇ ਭਾਗਾਂ ਨੂੰ ਪੁਨੀਤ ਕਰਨ ਆ ਗਏ। ੯ ਫਰਵਰੀ ਦਾ ਦਿਨ, ਸ੍ਰੀ ਮੋਈਨੁਦੀਨ ਡਾਗਰ, ਜੁ ਵਿਸ਼ਵਾਸ ਵਲੋਂ ਮੁਸਲਮਾਨ ਹੁੰਦਿਆਂ ਵੀ ਦਰਸ਼ਨਾਂ ਤੇ ਦੁਆਲੇ ਤੇ ਪੱਖੋਂ ਅਸਲੋਂ ਹਿੰਦੂ ਲਗਦੇ ਹਨ, ਦੇ ਧਰੁਪਦ ਸੰਗੀਤ ਆਸ਼ਰਮ ਵਿਚ ਸੰਗੀਤ ਸੁਣਦਿਆਂ ਸੁਣਾਉਂਦਿਆਂ ਬੀਤ ਗਿਆ। ਸ਼ਾਮ ਨੂੰ ਢਾਈ ਘੰਟੇ ਪੰਜ ਵਕਤ ਦੀਆਂ ਨੁਮਾਜ਼ਾਂ ਸਮੇਂ ਸੰਗੀਤ-ਚੁਪ ਕਰਵਾਂਦੀ ਮਸੀਤ ਦੇ ਲਾਗਲੇ ਸ੍ਰੀ ਇਮਰਤ ਖਾਂ ਦੇ ਘਰ ਸੰਗੀਤ ਮਹਿਫਲ ਲਗੀ ਰਹੀ। ਅਜਿਹੀਆਂ ਮਹਿਫਲਾਂ ਸਮੇ ਸਤਿਗੁਰੂ ਜੀ ਆਪਣੇ ਸਿਖਾਏ ਬੱਚਿਆਂ ਨੂੰ ਦੂਜਿਆਂ ਪਾਸ ਉੱਠਣਾ-ਬੈਠਣਾ ਸਿਖਾਂਦੇ ਹਨ ਤੇ ਨਾਲ ਹੀ ਉਹਨਾਂ ਨੂੰ ਸਿਖਾਏ ਹੋਏ ਕਠਿਨ ਤਾਲਾਂ ਦੀ ਅਦਾਇਗੀ ਉਤੇ ਸਹੀ ਹੋਣ ਦੀ ਮੁਹਰ ਲਗਵਾਂਦੇ ਹਨ। ਸੁਭਾਵਕ ਹੀ ਹੈ ਕਿ ਅਜਿਹੇ ਸਮੇ ਕਲਾਕਾਰ ਲੋਗ ਸਤਿਗੁਰੂ ਜੀ ਦੇ ਸੰਗੀਤ ਗਿਆਨ ਅਤੇ ਸਿਖਾਣ-ਕਲਾ ਤੋਂ ਪ੍ਰਭਾਵਤ ਹੋਣ।

ਨਾਮਧਾਰੀਆਂ ਲਈ ਸਤਿਗੁਰੂ ਜੀ ਦੇ ਅਜਿਹੇ ਅਯੋਜਨਾਂ ਸਮੇ ਇਕ ਹੋਰ ਭਾਵਨਾ ਵੀ ਉਪਜਦੀ ਹੈ ਜਿਸਨੂੰ ਤੁਸੀਂ ਧਾਰਮਿਕ ਸਹਿਨਸ਼ੀਲਤਾ ਦਾ ਨਾਮ ਦਿੰਦੇ ਹੋ। ਇਕ ਨਾਮਧਾਰੀ ਗੁਰਬਾਣੀ ਦੇ ਆਸ਼ੇ ਅਤੇ ਸਤਿਗੁਰੂ ਦੀ ਮਰਿਆਦਾ ਅਨੁਸਾਰ ਆਪਣੇ ਵਿਸ਼ਵਾਸ਼ਾਂ ਤੇ ਦ੍ਰਿੜ ਰਹਿੰਦਾ ਵੀ ਹਿੰਦੂਆਂ ਮੁਸਲਮਾਨਾਂ ਜਾਂ ਹੋਰ ਫਿਰਕਿਆਂ ਨੂੰ ਨਫਰਤ ਨਹੀਂ ਕਰਦਾ ਸਗੋਂ ਉਨ੍ਹਾਂ ਦੇ ਵਿਸ਼ੇਸ਼ ਗੁਣਾਂ ਤੋਂ ਉਨ੍ਹਾਂ ਦਾ ਕਦਰਦਾਨ ਹੁੰਦਾ ਹੈ।

੧੦ ਫਰਵਰੀ ਨੂੰ ਜਦੋਂ ਬੀਬੀ ਜਸਮੀਤ ਕੌਰ-ਪ੍ਰਵਾਰ ਵਲੋਂ ਨਾਮਧਾਰੀ ਸੱਜਣ ਵਿਦਾ ਹੋ ਰਹੇ ਸਨ ਤਾਂ ਬੀਬੀ ਨੂੰ, ਕੱਲੇ ਕਲੇ ਜਣੇ ਨੂੰ ਵਸਤਰ ਮਾਇਆ ਭੇਟ ਕਰਦਿਆਂ ਕੋਈ ਪਰੇਸ਼ਾਨੀ ਨਹੀਂ ਸੀ ਹੋ ਰਹੀ, ਸਗੋਂ ਖੁਸ਼ੀਆਂ ਦਾ ਸਮੁੰਦਰ ਠਾਠਾਂ ਮਾਰਦਾ ਲਗਦਾ ਸੀ ਕਿ ਸਮੇ ਦੇ ਸਤਿਗੁਰੂ ਨੇ ਉਸਦੇ ਘਰ ਚਰਨ ਪਾ ਕੇ ਗ੍ਰਹਿ ਪਵਿਤਰ ਕੀਤਾ ਹੈ ਤੇ ਸਾਧ ਸੰਗਤ ਨੇ ਸੇਵਾ ਕਬੂਲ ਕਰਕੇ ਉਸ ਦੇ ਧਨ ਨੂੰ ਸਾਰਥਕ, ਤਨ ਨੂੰ ਸੁਭਾਗਾ ਅਤੇ ਮਨ ਨੂੰ ਸੁਖ ਬਖਸ਼ਿਆ ਹੈ। ਸਤਿਗੁਰੂ ਜੀ ਦੇ ਇਸ ਸ਼ਬਦ :

"ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ। ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ, ਸੇਵਕ, ਸਿਖੁ, ਅਭਿਆਗਤ ਜਾਇ ਵਰਸਾਤੇ।......ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ।" (ਆਦਿ ਗਰੰਥ ਪੰਨਾ ੬੪੮) ਦੇ ਜੋ ਕੋਈ ਅਰਥ ਬਣਦੇ ਹਨ ਤਾਂ ਹੁਣ ਵੀ ਸਤਿਗੁਰੂ ਹੀ ਇਹਨਾਂ ਅਰਥਾਂ ਨੂੰ ਰੂਪ ਦਿੰਦਾ ਅਤੇ ਜੀਵਤ ਰਖਦਾ ਹੈ। ਅਤੇ ਅਜਿਹੇ ਸਭ ਆਯੋਜਨਾਂ ਵਿਚਦੀ ਗੁਰੂ ਕੀਆਂ ਖੁਸ਼ੀਆਂ ਦੀ ਤਾਰ ਲੰਘਦੀ ਹੈ। ●




**ਪ੍ਰਭਾਤ ਸਮੇਂ ਪਤੀਆਂ ਤੇ ਤ੍ਰੇਲ ਦੀ ਫੁਹਾਰ :**—ਪੰਡਤ ਸ਼ਿਵ ਕੁਮਾਰ ਸ਼ਰਮਾ ਜੋ ਇਸ ਵੇਲੇ ਸੰਤੂਰ ਦੇ ਬੇਮਿਸਾਲ ਕਲਾਕਾਰ ਹਨ। ਰਾਗ 'ਜੋਗ' ਨੂੰ ਰੂਪਮਾਨ ਕਰਦੇ ਹੋਏ। ਤਬਲੇ ਤੇ ਸੰਗਤ ਵਾਸਤੇ ਬੈਠੇ ਹਨ ਛੋਟੀ ਉਮਰ ਵਿਚ ਦੇਸ਼ ਵਿਦੇਸ਼ ਵਿਚ ਪ੍ਰਸਿਧੀ ਪ੍ਰਾਪਤ ਕਰਨ ਵਾਲੇ ਉਸਤਾਦ ਅਲਾ ਰਖਾ ਦੇ ਸਾਹਿਬਜ਼ਾਦੇ ਸ੍ਰੀ ਜ਼ਾਕਰ ਹੁਸੈਨ। ਪਿਛੇ ਹਨ ਹਰਜਿੰਦਰ ਸਿੰਘ ਅਤੇ ਤਾਨਪੂਰੇ ਤੇ ਪੰਡਤ ਜੀ ਦੇ ਸ਼ਾਗਿਰਦ ਕਿਰਨ ਪਾਲ ਸਿੰਘ।




**ਅੰਮ੍ਰਿਤਸਰ ਦੀ ਜੋੜੀ :**—ਸਰਦਾਰ ਮਹਿੰਦਰ ਸਿੰਘ ਦੀ ਸੰਗੀਤ ਪ੍ਰਤਿਭਾ ਦੂਰ ਦੂਰ ਤੱਕ ਫੈਲੀ ਹੋਈ ਹੈ। ਠੁਮਰੀ ਦੇ ਲਾਸਾਨੀ ਗਾਇਕ ਹਨ। ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸ਼ਾਦਿ ਤੋਂ, ਕੁਲ ਹਿੰਦ ਠੁਮਰੀ ਗਾਇਨ ਮੁਕਾਬਲੇ ਚ ਅਵਲ ਰਹਿਣ ਤੇ ਸੋਨੇ ਦਾ ਤਗਮਾ ਜਿਤ ਚੁਕੇ ਹਨ ਅਤੇ ਭਾਰਤ ਦੀ ਸੰਗੀਤ ਕੋਕਿਲਾ, ਲਤਾ ਮੰਗੇਸ਼ਕਰ ਦੁਆਰਾ ਸੁਰ ਮਨੀ ਦੀ ਉਪਾਧੀ ਪ੍ਰਾਪਤ ਕਰ ਚੁਕੇ ਹਨ। ਇਹਨਾਂ ਨਾਲ ਤਬਲੇ ਤੇ ਸੰਗਤ ਸ. ਅਵਤਾਰ ਸਿੰਘ ਜੀ ਨੇ ਕੀਤੀ।



**ਸਰੋਤਿਆਂ ਦਾ ਇਕ ਹੋਰ ਦ੍ਰਿਸ਼.** **ਖਬੇ ਤੋਂ ਸਜੇ :** ਸ੍ਰੀ ਪ੍ਰੀਤਮ ਸਿੰਘ ਕਵੀ, ਸ. ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਠਾਕਰ ਦਲੀਪ ਸਿੰਘ ਜੀ, ਪੰਡਤ ਰਾਮ ਨਰਾਇਣ, ਪੰਡਤ ਸ਼ਿਵ ਕੁਮਾਰ ਸ਼ਰਮਾ, ਸ੍ਰੀ ਜ਼ਾਕਿਰ ਹੁਸੈਨ, ਪੰਡਤ ਕਿਸ਼ਨ ਮਹਾਰਾਜ ਤੇ ਜਗਦੀਸ਼ ਸਿੰਘ ਸੰਪਾਦਕ 'ਵਰਿਆਮ'।



**ਵੀਣਾ ਵਾਦਨ** : ਵਚਿਤ੍ਰ ਵੀਣਾ ਦੇ ਪ੍ਰਸਿਧ ਕਲਾਕਾਰ ਪੰ. ਗੋਪਾਲ ਮਿਸ਼ਰ ਅਤੇ ਤਬਲਾ ਕਲਾਕਾਰ ਪੰਡਤ ਪ੍ਰੇਮ ਵਲਭ ।



ਯੂ. ਪੀ. ਫੂਡ ਕਾਰਪੋਰੇਸ਼ਨ ਦੇ ਚੇਅਰਮੈਨ ਸ੍ਰੀ ਰਮਾ ਵਲਭ ਮਿਸ਼ਰਾ ਦਾ ਕਥਨ ਸੀ ਕਿ ਸੰਗੀਤ ਸੰਮੇਲਨ ਤਾਂ ਬਹੁਤ ਦੇਖੇ ਹਨ ਪਰ ਜੋ ਸ਼ਾਂਤ ਰਸ-ਮਈ ਵਾਤਾਵਰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਮੇਲਨ ਵਿਚ ਵੇਖਣ ਨੂੰ ਮਿਲਿਆ ਓਹੋ ਜਿਹਾ ਬਹੁਤ ਢੂੰਡਣ ਤੇ ਵੀ ਨਹੀਂ ਮਿਲਿਆ । ਉਹ ਆਪਣੇ ਵਿਚਾਰ ਸ. ਸੁਖਬੀਰ ਸਿੰਘ ਗੁਲਾਟੀ ਮੰਚ ਸੰਚਲਕ, ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸ੍ਰੀ ਪ੍ਰਤੀਮ ਸਿੰਘ ਪੰਛੀ. ਸ. ਪ੍ਰੀਤਮ ਸਿੰਘ ਕਵੀ ਅਤੇ ਸੰਮੇਲਨ ਦੇ ਪਰਮੁਖ ਮੇਜ਼ਬਾਨ ਸ. ਹਰਭਜਨ ਸਿੰਘ ਨਾਲ ਸਾਂਝਿਆ ਕਰ ਰਹੇ ਹਨ ।



ਜੰਮੂ ਦੇ ਨੌਜਵਾਨ ਸਿਤਾਰ ਵਾਦਕ, ਚਰਨ ਸਿੰਘ ਨਾਲ ਠਾਕਰ ਉਦੇ ਸਿੰਘ, ਸ: ਪ੍ਰੀਤਮ ਸਿੰਘ, ਸ. ਹਰਭਜਨ ਸਿੰਘ ਸਚਿੰਦਰ ਸਿੰਘ—ਸੁਰਜੀਤ ਸਿੰਘ, ਹਰਬੰਸ ਸਿੰਘ, ਬਲਦੇਵ ਸਿੰਘ ਆਦਿਕ ਸੰਗੀਤ ਰਸ ਮਾਣਦੇ ਹੋਏ ।

# ਅਵਧ ਦੀ ਰਾਜਧਾਨੀ ਵਿਚ ਸੰਗੀਤ ਗੰਗਾ

**—ਪ੍ਰੀਤਮ ਸਿੰਘ ਪੰਛੀ**

ਇਸ ਸਾਲ ਲਖਨਊ ਨਿਵਾਸੀਆਂ ਲਈ ਬਸੰਤ ਇਕ ਨਵਾਂ ਸੰਦੇਸ਼ ਲੈਕੇ ਆਇਆ। ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਇਸ ਵਾਰ ਅਵਧ ਦੀ ਰਾਜਧਾਨੀ ਦੇ ਹਿੱਸੇ ਆਇਆ। ਭਾਰਤ ਦੇ ਸਾਰੇ ਤੱਚ ਕੋਟੀ ਦੇ ਸੰਗੀਤਕਾਰਾਂ ਨੂੰ ਇਕ ਮੰਚ ਉਤੇ ਜਿਹੜਾ ਸਤਿਗੁਰੂ ਜਗਜੀਤ ਸਿੰਘ ਦੀ ਦੇਨ ਸੀ, ਇਕੱਠਾ ਕਰਨਾ ਲਖਨਊ ਦੇ ਲੋਕਾਂ ਲਈ ਇਕ ਅਜੀਬ ਗੱਲ ਸੀ। ਚਾਰ ਬਾਗ ਸਟੇਸ਼ਨ ਦੇ ਸਾਹਮਣੇ ਰਵਿੰਦਰਾਲਿਆ ਵਿਚ ਸੰਗੀਤ ਸੰਮੇਲਨ ਕਿਸਮ ਦੇ ਸਮਾਰੋਹ ਤਾਂ ਰੋਜ਼ ਹੁੰਦੇ ਸਨ ਪਰ ਲਖਨਊ ਦੇ ਬੁਧੀ ਜੀਵੀ ਵਰਗ ਨੂੰ ਇਹ ਗੱਲ ਮੰਨਣੀ ਪਈ ਕਿ ਲਖਨਊ ਵਿਚ ਅਜਿਹਾ ਸੰਮੇਲਨ ਪਹਿਲਾਂ ਕਦੇ ਨਹੀਂ ਸੀ ਹੋਇਆ। ਸੰਮੇਲਨ ਦੀ ਤਿਆਰੀ ਸਬੰਧੀ ਜਦੋਂ ਅਸੀਂ ਸਥਾਨਕ ਅਖਬਾਰਾਂ, ਅਕਾਸ਼ਬਾਨੀ ਅਤੇ ਟੈਲੀਵੀਜ਼ਨ ਦੇ ਲੋਕਾਂ ਨੂੰ ਮਿਲੇ ਤਾਂ ਉਹਨਾਂ ਨੇ ਹੈਰਾਨੀ ਪ੍ਰਗਟ ਕੀਤੀ ਕਿ ਭਾਰਤ ਦੇ ਵੱਡੇ ਵੱਡੇ ਸੰਗੀਤਕਾਰਾਂ ਨੂੰ ਬੁਲਾ ਕੇ ਤੁਸੀਂ ਬਿਨਾ ਟਿਕਟਾਂ ਸੰਮੇਲਨ ਕਿਵੇਂ ਕਰ ਰਹੇ ਹੋ! ਉਹ ਆਪਣੀ ਜਗ੍ਹਾ ਠੀਕ ਸਨ ਕਿਉਂਕਿ ਅਜਿਹਾ ਉਹਨਾ ਨੇ ਪਹਿਲਾਂ ਕਦੇ ਨਹੀਂ ਸੀ ਸੁਣਿਆ।

੨ ਫਰਵਰੀ ਨੂੰ ਸੰਮੇਲਨ ਅਰੰਭ ਹੋਣ ਤੋਂ ਪਹਿਲਾਂ ਲਖਨਊ ਦੇ ਸੰਗੀਤ ਪ੍ਰੇਮੀ ਦੁਬਿਧਾ ਵਿਚ ਸਨ ਕਿ ਇਹ ਸੰਮੇਲਨ ਵੀ ਸ਼ਾਇਦ ਆਮ ਬਾਕੀ ਸੰਮੇਲਨਾਂ ਵਰਗਾ ਹੋਵੇਗਾ। ਕਿਉਂਕਿ ੧ ਫਰਵਰੀ ਤੋਂ ਅਰੰਭ ਹੋਏ ਇਕ ਸਰਕਾਰੀ ਲਖਨਊ ਮਹਾ ਉਤਸਵ ਦੇ ਪਹਿਲੇ ਦਿਨ ਨੇ ਉਨਾਂ ਦੇ ਇਸ ਖਿਆਲ ਨੂੰ ਪੱਕਾ ਕਰ ਦਿਤਾ ਸੀ। ਉਥੇ ਪਹਿਲੇ ਦਿਨ ਨਾ ਤਾਂ ਬੁਧਾ ਦਿੱਤਾ ਦੀ ਸਿਤਾਰ ਜੰਮੀ ਅਤੇ ਨਾ ਹੀ ਰੋਸ਼ਨੀ ਕੁਮਾਰੀ ਦਾ ਨਾਚ। ਸਟੇਜ ਦਾ ਭੈੜਾ ਪ੍ਰਬੰਧ ਅਤੇ ਸਰੋਤਿਆਂ ਵਿਚ ਜ਼ਿਆਦਾ ਨੌਕਰ ਸ਼ਾਹੀ ਦਾ ਹੋਣਾ ਹੀ ਸ਼ਾਇਦ ਇਸਦਾ ਮੁੱਖ ਕਾਰਨ ਸੀ।

ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਸ ਸੰਗੀਤ ਯੱਗ ਦੀ ਪ੍ਰੇਰਨਾ ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਿਰਾਸਤ ਵਿਚ ਮਿਲੀ ਸੀ। ਅੰਗਰੇਜ਼ੀ ਰਾਜ ਦੇ ਤਸੀਹੇ ਭਰੇ ਵਾਤਾਵਰਣ ਵਿਚ ਜਨਮ ਲੈ ਕੇ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਸੰਗੀਤਮਈ ਸੀ। ਉਹਨਾਂ ਨੇ ਆਪਣੇ ਜੀਵਨ ਕਾਲ ਵਿਚ ਸੰਗੀਤ ਇਕਸਾਰਤਾ ਕਾਇਮ ਰੱਖੀ। ਸੰਗੀਤ ਬਾਰੇ ਉਹਨਾਂ ਦੀ ਜਾਣਕਾਰੀ ਦਾ ਲੋਹਾ ਵੱਡੇ ਵੱਡੇ ਸੰਗੀਤਕਾਰ ਵੀ ਮੰਨਦੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਵਿਚ ਸੰਗੀਤ ਵਿਦਿਆਲਾ ਸਥਾਪਤ ਕਰਕੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਆਪਦੇ ਭਰਾਤਾ ਮਹਾਰਾਜ ਬੀਰ ਸਿੰਘ ਅਤੇ ਹੋਰ ਕਈ ਨਾਮਧਾਰੀ ਨੌਜੁਆਨਾਂ ਨੂੰ ਸੰਗੀਤ ਵਿਦਿਆ ਦਾ ਗਿਆਨ ਕਰਾਇਆ। ਇਸੇ ਦਾ ਜਿਉਂਦਾ ਜਾਗਦਾ ਸਬੂਤ ਅੱਜ ਦੇ ਸੰਗੀਤ ਸੰਮੇਲਨ ਹਨ।

ਇਸ ਵਾਰ ਸੰਗੀਤ ਸੰਮੇਲਨ ਪੰਜ ਦਿਨ ਤੱਕ ਚਲਿਆ, ਲਖਨਊ ਜੋ ਆਪਣੀ ਨਫਾਸਤ ਅਤੇ ਸ਼ਾਸ਼ਤਰੀ ਸੰਗੀਤ ਲਈ ਪ੍ਰਸਿਧ ਰਿਹਾ ਹੈ, ਸੰਗੀਤ ਦੀ ਸੁਰ—ਲਹਿਰਾ ਨਾਲ ਝੂਮ ਉਠਿਆ।

ਉੱਤਰ ਪ੍ਰਦੇਸ਼ ਦੇ ਫੂਡ ਕਾਰਪੋਰੇਸ਼ਨ ਦੇ ਪ੍ਰਧਾਨ ਨੇ ਬੜੇ ਮਾਣ ਨਾਲ ਸਾਨੂੰ ਕਿਹਾ ਕਿ ਲਖਨਊ ਵਿਚ ਅਜਿਹਾ ਸੰਗੀਤ ਸੰਮੇਲਨ ਪਹਿਲਾਂ ਕਦੇ ਨਹੀਂ ਹੋਇਆ। ਨਾਮਧਾਰੀਆਂ ਦੇ ਡਸਿਪਲਨ ਅਤੇ ਸੰਗੀਤ ਪ੍ਰੇਮ ਨੂੰ ਲਖਨਊ ਦੀ ਜਨਤਾ ਕਦੇ ਨਹੀਂ ਭੁਲੇਗੀ।

ਪ੍ਰਸਿਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖਾਂ ਜੋ ਆਪਣੀ ਅਸਾਧਾਰਨ ਪ੍ਰਤਿਭਾ ਕਾਰਨ ਪੰਦਰਾਂ ਸਾਲ ਦੀ ਉਮਰ ਵਿਚ ਸਰੋਦ ਵਾਦਕ ਦੇ ਰੂਪ ਵਿੱਚ ਉਭਰਕੇ ਸਾਹਮਣੇ ਆ ਗਏ ਸਨ, ਇਸ ਸੰਮੇਲਨ ਦਾ ਵਿਸ਼ੇਸ਼ ਆਕਰਸ਼ਣ ਸਨ।

ਉਸਤਾਦ ਵਿਲਾਇਤ ਹੁਸੈਨ ਖਾਂ ਨੇ, ਜੋ ਆਪਣੀ ਮੌਲਿਕ ਸ਼ੈਲੀ ਲਈ ਸੰਸਾਰ ਪ੍ਰਸਿਧ ਹਨ, ਸਰੋਤਿਆਂ ਨੂੰ ਮੋਹ ਲਿਆ। ਕੱਥਕ ਨਾਚ ਵਿਚ ਵੱਖ-ਵੱਖ ਭਾਵ ਦਰਸਾਉਣ ਵਿਚ ਨਿਪੁੰਨ ਬਿਰਜੂ ਮਹਾਰਾਜ ਦਾ ਨਾਚ ਦੇਖਣ ਲਈ ਤਾਂ ਜਿਵੇਂ ਸਾਰਾ ਲਖਨਊ ਵੀ ਉਮਡ ਪਿਆ। ਬਿਰਜੂ ਮਹਾਰਾਜ ਦੇ ਕੱਥਕ ਕਲਾ ਨੂੰ ਇਕ ਨਵਾਂ ਮੋੜ ਦਿਤਾ ਹੈ।

ਇਨ੍ਹਾਂ ਤੋਂ ਬਿਨਾਂ ਰਾਜਨ ਸਾਜਨ ਮਿਸ਼ਰਾ, ਸ ਮਹਿੰਦਰ ਸਿੰਘ ਅਤੇ ਹੋਰ ਕਈ ਸੰਗੀਤਕਾਰਾਂ ਨੇ ਆਪਣੀ ਸੰਗੀਤ

ਸਾਧਨਾ ਦਾ ਪ੍ਰਦਰਸ਼ਨ ਕਰਕੇ ਸਰੋਤਿਆਂ ਉੱਤੇ ਆਪਣੀ ਇਕ ਅਮਿਟ ਛਾਪ ਛੱਡੀ ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਅਤੇ ਕ੍ਰਿਪਾ ਦਾ ਇਕ ਹੋਰ ਸਬੂਤ ਸੀ ਉਸਤਾਦ ਅਮਜਦ ਅਲੀ ਖਾਂ ਦਾ ਸ਼ਾਗਿਰਦ ਗੁਰਦੇਵ ਸਿੰਘ ਜਿਸਦੇ ਸਰੋਦ ਵਾਦਨ ਨੇ ਸਰੋਤਿਆ ਨੂੰ ਮੋਹ ਲਿਆ । ਗਿਆਰਾਂ ਵਰ੍ਹਿਆਂ ਦੇ ਸੁਖਵਿੰਦਰ ਸਿੰਘ ਦਾ ਤਬਲਾ ਵਾਦਨ ਤਾਂ ਅਸਾਧਾਰਨ ਹੈ ਹੀ ਸੀ ।

ਸੰਗੀਤ ਸੰਮੇਲਨ ਦੀ ਸਫਲਤਾ ਲਈ ਉਨ੍ਹਾਂ ਲੋਕਾਂ ਨੂੰ ਯਾਦ ਕਰਨਾ ਵੀ ਜ਼ਰੂਰੀ ਹੈ ਜਿਨ੍ਹਾਂ ਨੇ ਸਾਨੂੰ ਆਪਣਾ ਕੀਮਤੀ ਸਮਾਂ ਦਿਤਾ । ਲਖਨਊ ਅਕਾਸ਼ਬਾਣੀ ਕੇਂਦਰ ਦੇ ਡਾਇਰੈਕਟਰ ਸ੍ਰੀ ਕੇ. ਕੇ. ਮਾਥੁਰ ਨੇ ਸੰਮੇਲਨ ਵਿਚ ਖੁਦ ਦਿਲਚਸਪੀ ਲਈ ਅਤੇ ਲਗਾਤਾਰ ਚਾਰ ਦਿਨ ਤੱਕ ਸੰਮੇਲਨ ਸਬੰਧੀ ਰੇਡੀਓ ਤੋਂ ਸੂਚਨਾ ਪ੍ਰਸਾਰਤ ਕਰਵਾਈ । ਅਕਾਸ਼ਬਾਣੀ ਦੀ ਸ਼ਾਸ਼ਤਰੀ ਸੰਗੀਤ ਦੀ ਪ੍ਰੋਡਿਊਸਰ ਸ੍ਰੀਮਤੀ ਸੁਸ਼ੀਲਾ ਮਿਸ਼ਰਾ ਨੇ ਸੰਗੀਤ ਪਰੰਪਰਾ ਵਿਚ ਨਾਮਧਾਰੀ ਯੋਗਦਾਨ ਉਤੇ ਇਕ ਲੇਖ ਲਿਖਿਆ ਜੋ ਸੰਗੀਤ ਸੰਮੇਲਨ ਅਰੰਭ ਹੋਣ ਵਾਲੇ ਦਿਨ ਅੰਗਰੇਜ਼ੀ ਦੈਨਿਕ 'ਪਾਇਓਨੀਅਰ' ਵਿਚ ਪ੍ਰਕਾਸਤ ਹੋਇਆ । ਸੰਮੇਲਨ ਦੇ ਖਾਤਮੇ ਤੇ ਉਹਨਾਂ ਨੇ ਇਕ ਲੇਖ ਟਾਈਮਜ਼ ਆਫ ਇੰਡੀਆ' ਲਈ ਵੀ ਲਿਖਿਆ । ਅਕਾਸ਼ਬਾਣੀ ਦੇ ਅਧਿਕਾਰੀਆਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਦੇ ਇੰਟਰਵੀਊ ਲਏ ।

ਹਿੰਦੀ ਦੀ ਪ੍ਰਸਿਧ ਲੇਖਕਾਂ ਸ੍ਰਮਤੀ ਸ਼ਿਵਾਨੀ ਰੋਜ਼ ਸੰਮੇਲਨ ਵਿਚ ਆਉਂਦੇ ਰਹੇ ਅਤੇ ਉਹਨਾਂ ਨੇ ੧੨ ਫਰਵਰੀ ਦੇ 'ਸੁਤੰਤਰ ਭਾਰਤ' ਵਿਚ ਸੰਗੀਤ ਸੰਮੇਲਨ ਉਤੇ ਇਕ ਲੇਖ ਲਿਖਿਆ ਜਿਸ ਵਿਚ ਨਾਮਧਾਰੀਆਂ ਪ੍ਰਤੀ ਸ਼ਰਧਾ ਦਾ ਪ੍ਰਗਟਾਵਾ ਕੀਤਾ ਗਿਆ ਹੈ । 'ਪਾਇਓਨੀਅਰ' ਦੀ ਰੀਪੋਰਟਰ ਕੁਮਾਰੀ ਲਲਿਤਾ ਸੁਭਰਾਮਣੀਅਮ ਦੀ ਮਿਲਵਰਣ ਵੀ ਪ੍ਰਸੰਸਾ ਯੋਗ ਸੀ ।

ਛੇਵਾਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਲਖਨਊ ਦੇ ਸੰਗੀਤ ਪ੍ਰੇਮੀਆਂ ਦੇ ਦਿਲਾਂ ਉਤੇ ਇਕ ਅਮਿਟ ਛਾਪ ਤਾਂ ਛੱਡ ਹੀ ਗਿਆ, ਇਹ ਹਰ ਪੱਖੋਂ ਇਕ ਸਫਲ ਸੰਮੇਲਨ ਸੀ । ●

# ਸਾਹਿਤ ਅਤੇ ਅਸ਼ਲੀਲਤਾ

—ਲਖਵਿੰਦਰ ਜੌਹਲ

ਅਚਾਰੀਆ ਰਜਨੀਸ਼ ਦਾ ਮੱਤ ਹੈ 'ਅਸ਼ਲੀਲਤਾ ਓਹਲੇ ਦਾ ਨਾਂਅ ਹੈ' "ਅਸੀਂ" ਕਾਮ-ਉਕਸਾਊ ਨਗਨ-ਚਿਤਰਨ ਦਾ ਮੁੱਲ ਅਸ਼ਲੀਲਤਾ ਦੀ ਸੰਗਿਆ ਨਾਲ ਪਾ ਦੇਂਦੇ ਹਾਂ। ਪਰ ਕਿਸੇ ਅਜੇਹੀ ਰਚਨਾ ਦੀ ਸਾਹਿਤਕ ਪਰਖ ਇਨ੍ਹਾਂ ਦੋਹਾਂ ਕੱਥਾਂ ਦੇ ਉਰਾਰ-ਪਾਰ ਵਿਚਰਦੀ ਭਾਸਦੀ ਹੈ। ਹਥਲਾ ਯਤਨ ਇਸ ਉਰਾਰ-ਪਾਰ ਦੀ ਸੀਮਾਂ ਨੂੰ ਢੂੰਡਣ ਵਲ ਰੁਚਿਤ ਹੋਣ ਦਾ ਪ੍ਰਗਟਾਅ ਮਾਤਰ ਹੀ ਹੈ।

ਸਾਹਿਤ ਸਮਾਜਿਕ-ਯਥਾਰਥ ਦੀ ਕਲਾਤਮਿਕ ਪੇਸ਼-ਕਾਰੀ ਦਾ ਨਾਂਅ ਮਿਥਿਆ ਗਿਆ ਹੈ। ਇਹ ਸੁਮੇਲ ਕਿਹੜੀ ਅਨੁਪਾਤਕ-ਸਮੀਕਰਣ ਭੋਗਦਾ ਹੈ, ਇਹ ਵਖਰੇ ਵਾਦ-ਵਿਵਾਦ ਦਾ ਵਿਸ਼ਾ ਹੈ। ਕਲਾ ਦਾ ਸਭਿਆਚਾਰ ਨਾਲ ਗਹਿਰਾ ਰਿਸ਼ਤਾ ਹੈ – ਇਹ ਆਪਣੇ ਆਪ ਵਿਚ ਸੁੰਤਤਰ ਹੋਣ ਦਾ ਭਾਊਲਾ ਪਾ ਕੇ ਵੀ ਵਿਆਪਕ ਰੂਪ ਵਿਚ ਸਭਿਆਚਾਰ ਨਾਲ ਜਾ ਜੁੜਦੀ ਹੈ, ਤੇ ਸਮਾਜ ਦੀ ਸਭਿਆਚਾਰਕ ਉਸਾਰੀ ਵਿਚ ਵਿੱਤ ਮੁਜ਼ਬ ਹਿੱਸਾ ਪਾਂਉਦੀ ਹੈ। ਕਲਾ ਦੀ ਸੁੰਤਤਰ ਹੋਂਦ ਵਾਲਾ ਸਾਹਿਤਕ ਕਾਰਜ ਕਿੰਨਾ ਵੀ ਸੰਗਠਿਤ ਹੋਵੇ ਜੀਵਨ-ਜਟਲਤਾ ਦਾ ਯਥਾਰਥਕ ਚਿੱਤਰ ਪੇਸ਼ ਕਰਨ ਵਿਚ ਅਸਮਰਥ ਰਹਿੰਦਾ ਹੈ ਤੇ ਅਜੇਹਾ ਕਾਰਜ ਸਮਾਜਿਕ ਹੋਣ ਦੀ ਥਾਂ ਵਿਅਕਤੀ-ਮੂਲਕ ਹੋ ਨਿਬੜਦਾ ਹੈ।

ਕਲਾ ਨੂੰ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ। (1) Naked ਅਤੇ (2) Nude (ਸਾਹਿਤ ਸਮੀਖਿਆ-ਗੁਰਚਰਨ ਸਿੰਘ ਅਰਸ਼ੀ) ਸਾਹਿਤ ਅਭਿਵਿਅਕਤੀ ਦੀ ਰਚਨਾ-ਯੁਗਤ ਨੇ ਹੀ ਕਿਰਤ ਦੇ ਅਸ਼ਲੀਲ ਜਾਂ ਸਾਰਥਿਕ ਹੋਣ ਦਾ ਫੈਸਲਾ ਕਰ ਦੇਣਾ ਹੁੰਦਾ ਹੈ। ਰਚਨ-ਯੁਗਤ ਕਲਾਤਮਿਕ-ਰੌਚਿਕ ਹੈ ਤਾਂ ਰਚਨਾ ਨੈਤਿਕ/ਸਾਰਥਿਕ ਹੋ ਨਿਬੜੇਗੀ। ਰਚਨ-ਯੁਗਤ ਅਕਲਾਤਮਿਕ-ਨੀਰਸ ਹੈ ਤਾਂ ਰਚਨਾ ਅਨੈਤਿਕ। ਅਸ਼ਲੀਲ ਹੋ ਜਾਏਗੀ। ਇਸਨੂੰ ਤਾਲਿਕਾ ਰਾਹੀਂ ਹੋਰ ਸਪਸ਼ਟਿਆ ਜਾ ਸਕਦਾ ਹੈ :—

| ਸਾਹਿਤ-ਅਭਿਵਿਅਕਤੀ | ਸਾਹਿਤ ਅਭਿਵਿਅਕਤੀ |
|---|---|
| \| | \| |
| Naked | Nude |
| \| | \| |
| ਅਕਲਾਤਮਿਕ | ਕਲਾਤਮਿਕ |
| \| | \| |
| ਨੀਰਸ | ਰੋਚਿਕ |
| \| | \| |
| ਅਨੈਤਿਕ | ਨੈਤਿਕ |
| \| | \| |
| ਅਸ਼ਲੀਲ | ਸਾਰਥਿਕ |

ਅਜੇਹੀ ਦਿਸ਼ਾ ਵਿਚ ਕਿਸੇ ਵੀ ਫੈਸਲੇ ਤੋਂ ਪਹਿਲਾਂ ਰਚਨਾ ਦੇ ਸੰਯੁਕਤ-ਬਿੰਬ ਦੀ ਪਕੜ ਅਨੁਵਾਰੀ ਹੈ। ਕਥਾਨਕੀ ਮੋਟਿਫ ਕਾਮਿਕਤਾ ਉਦੀਪਤ ਕਰ ਸਕਦੇ ਹਨ, ਪਰ ਕਾਮਿ-ਕਤਾ ਦੇ ਉਦੀਪਤ ਦੀ ਮਾਤਰਾ ਪਾਠਕੀ-ਸਮਰਥਾ ਦੇ ਅਨਕੂਲ/ਪ੍ਰਤੀਕੂਲ ਹੋਣੀ ਸੁਭਾਵਿਕ ਵੀ ਹੈ ਅਤੇ ਨਿਰਭਰ ਵੀ। ਅਜੇਹੇ ਨੂੰ ਵੇਖਦਿਆਂ ਸਰਬ-ਵਿਆਪੀ ਫੈਸਲਾ ਦਿਕੱਤ-ਭਰਪੂਰ ਹੋ ਜਾਣ ਦਾ ਖਦਸ਼ਾ ਵੀ ਬਣਿਆ ਰਹਿੰਦਾ ਹੈ ਅਤੇ ਰਚਨਾ ਨਾਲ ਅਨਿਆਂ ਹੋਣ ਦੀ ਸੰਭਾਵਨਾ ਵੀ। ਨਿਸ਼ਕਰਸ਼ ਇਹੀ ਕਿ ਕਿਸੇ ਰਚਨਾ ਦਾ ਟੋਟਕਈ ਅਧਿਐਨ ਰਚਨਾ/ਰਚਨਕਾਰ ਨਾਲ ਜਿਆਦਤੀ ਵੀ ਹੈ ਅਤੇ ਅਲੋਚਕਈ ਊਣ ਵੀ।

ਪਰੇਮ ਪ੍ਰਕਾਸ਼ ਦੀ ਕਹਾਣੀ 'ਮੁਕਤੀ' ਦਾ ਟੋਟਕਈ ਅਧਿਐਨ ਉਹਨੂੰ ਅਸ਼ਲੀਲ ਬਣਾ ਦੇਵੇਗਾ – "ਉਹਨੇ ਗੰਦ ਸਾਫ ਕੀਤਾ ਅਤੇ ਬਾਥਰੂਮ ਵਲ ਚਲੀ ਗਈ" ਪਰ ਇਸ ਕਹਾਣੀ (ਦੋਵੇਂ ਭਾਗ) ਦਾ ਸਮਗਰ ਸੰਕੇਤ ਅਜੇਹਾ ਨਹੀਂ ਹੈ। ਇਸ ਪਿਛੇ ਮਧ-ਸ਼ਰੇਣੀਕ ਸਮਾਜ ਦੀ ਤ੍ਰਾਸਦਿਕ ਮਜ਼ਬੂਰੀ ਹੈ — ਬੇਮੇਚੇ ਸੁਭਾਵਾਂ ਦੀ ਔਬਲ ਮਜ਼ਬੂਰੀ ਜੋ ਕਿਤੇ ਕਿਤੇ ਬਾਬੋਲ ਬਣਦੀ ਹੈ। ਪਰ ਅੰਤਮ ਫੈਸਲੇ ਤੋਂ ਅਸਮਰਥ।

ਸੰਤ ਸਿੰਘ ਸੇਖੋਂ ਦਾ 'ਕਲਾਕਾਰ' ਨਗਨ-ਚਿੱਤਰਾਂ ਲਈ ਨਗਨ ਮਾਡਲਾਂ ਸਾਹਮਣੇ ਵੀ ਅਜੇਹੇ ਦੋਸ਼ ਤੋਂ ਮੁਕਤ ਹੈ। 'ਜਿਊਂਦੀ ਲਾਸ਼' (ਕਪੂਰ ਸਿੰਘ ਘੁੰਮਣ) ਦੀ 'ਕੰਚਨਾ' ਅਜੇਹੀ ਉਂਗਲੀ ਹੋਣ ਵਾਲੇ ਰਾਹ ਤੋਂ ਬਹੁਤ ਉਰਾਰ – ਪਾਰ

ਵਿਚਰਦੀ ਹੈ। ਅਜੇਹੇ ਟੋਟਕਦੀ ਅਧਿਐਨ ਦੇ ਪ੍ਰਮਾਣ ਵਜੋਂ ਹੀ—'ਬਾਮੁਲ੍ਹਾਰਾ-ਹੋਸ਼ਿਆਰ' (ਨਰਿੰਦਰਪਾਲ ਸਿੰਘ) 'ਸਾਨੂੰ' ਅਸ਼ਲੀਲ ਜਾਪਿਆ ਹੈ। ਕੁਝ ਸਾਲ ਪਹਿਲਾਂ 'ਆਰਸੀ' ਵਿਚ ਇਕ ਕਵਿਤਾ ਛਪੀ ਸੀ :—

'ਦੁੱਧ ਵੇਚਦੀ ਵੇਚਦੀ
ਗੁਜਰੀ ਦੀਆਂ ਦੁਧੀਆਂ ਚੋਂ
ਦੁੱਧ ਸਿੰਮਣ ਲੱਗ ਪਿਆ ਸੀ'—

ਇਸ ਪਿਛਲਾ ਸੰਕੇਤ ਸਮਾਜਿਕ-ਯਥਾਰਥ ਦੇ ਤ੍ਰਾਸਦਿਕ-ਖੰਡ ਦਾ ਅਨੁਭਵ ਮਾਤਰ ਹੀ ਤਾਂ ਹੈ। ਅਜੇਹੀ ਸਥਿਤੀ ਦੇ ਅਨੁਭਵ-ਗ੍ਰਹਿਣ ਦੀਆਂ ਰਚਨਾਵਾਂ ਅਜੇਹੇ ਦੋਸ਼ ਤੋਂ ਉਰਾਰ ਰਹਿਣ ਦਾ ਹੱਕ ਰਖਦੀਆਂ ਹਨ। ਸ਼ਿਵ ਕੁਮਾਰ 'ਲੂਣਾ' ਲਿਖ ਕੇ ਵੀ ਅਜੇਹੇ ਅਰੋਪਣ ਤੋਂ ਬਰੀ ਹੈ। ਇਥੇ ਪ੍ਰੇਮ ਪ੍ਰਕਾਸ਼ ਦੀ ਹੀ 'ਫੈਸਲਾ' ਕਹਾਣੀ ਦਾ ਹਵਾਲਾ ਦੇਣਾ ਬਣਦਾ ਹੈ। ਸਾਰਾ ਘਟਨਾ-ਉਸਾਰ ਅਧਮੋਈ ਇਸਤਰੀ ਨੂੰ ਸਾਂਭਣ ਉਦਾਲੇ ਹੈ। ਰਚਨਾਕਾਰ ਅਜੇਹੀ ਸਥਿਤੀ ਦੇ ਪਿਛੋਕੜ ਦੀ ਪੇਸ਼ਕਾਰੀ ਕਰਦਾ ਹੈ। "ਇਹਦੇ ਨਾਲ ਉਹ ਸਭ ਕੁਝ ਹੋਇਆ ਹੈ, ਜਿਹੜਾ ਅੱਜ ਕੱਲ ਅਖਬਾਰਾਂ ਵਿਚ ਛਪਦਾ ਹੈ" —ਭਾਵੇਂ ਅਜੇਹਾ ਵਾਕ ਮਹੌਲ ਦੀ ਮਜਬੂਰੀ ਕਰਕੇ ਹੀ ਉਚਾਰ ਪ੍ਰਵਾਨ ਹੋਇਆ ਹੋਵੇ, ਪਰ ਇਕੋ ਵਾਕ ਸਰਬ-ਵਿਖਿਆਨ ਦਾ ਕਾਰਜ ਨੇਪਰੇ ਚਾੜ੍ਹ ਦੇਂਦਾ ਹੈ।

ਸਾਹਿਤ-ਯਥਾਰਥ ਅਤੇ ਘਟਨਾਵੀ-ਯਥਾਰਥ ਵਿਚਕਾਰ ਇਕ ਵਿੱਥ ਹੈ। ਸਾਹਿਤਕਾਰ ਨੇ ਇਸ ਵਿੱਥ ਨੂੰ ਸੰਕੇਤਣਾ ਹੈ—ਮਾਨਣਾ ਨਹੀਂ। ਸੰਤੋਖ ਸਿੰਘ ਧੀਰ 'ਉਹ ਦਿਨ' ਵਿਚ ਇਸ ਵਿੱਥ ਨੂੰ ਕੁਝ ਮਾਨਣ ਵਲ ਹੀ ਰੁਚਿਤ ਹੋਇਆ ਹੈ। ਗਾਰਗੀ (ਸੌਂਕਣ) ਵਿਚ ਇਸ ਵਿੱਥ ਨੂੰ ਮਾਨਣ ਹੀ ਨਹੀਂ ਸਗੋਂ ਮਾਨ-ਣਾਉਣ ਵਲ ਵੀ ਸੇਧਿਤ ਹੈ। ਮੋਹਣ ਕਾਹਲੋਂ ਜਦੋਂ "ਸਾਹਿਤ ਵਿਚੋਂ ਅਸ਼ਲੀਲਤਾ ਉਹੀ ਢੂੰਡਦੇ ਹਨ, ਜੋ ਆਪ ਅਸ਼ਲੀਲ ਹੁੰਦੇ ਹਨ' ਦਾ ਵਾਕ ਉਚਾਰਦਾ ਹੈ ਤਾਂ ਅੱਗਾ ਘੇਰਨ ਦਾ ਫਰਜ਼ ਹੀ ਨਿਭਾਉਂਦਾ ਹੈ। ਉਹ ਆਪਣੇ ਨਾਵਲਾਂ ਵਿਚ, ਮਸਤ ਰਾਮ ਤੇ ਕਰਨਲ ਰਣਜੀਤ ਵਾਂਗ (ਐਨ ਨਹੀਂ) ਉਕਤ ਵਿੱਥਾਂ ਨੂੰ ਮਾਨਣ ਦਾ ਕਾਰਜ ਹੀ ਭੋਗਦਾ ਹੈ। 'ਮਛਲੀ ਇਕ ਦਰਿਆ ਦੀ', 'ਗੋਰੀ ਨਦੀ ਦਾ ਗੀਤ' ਅਜੇਹੀ ਰਚਨਾ ਯੁਗਤ ਦੇ ਪ੍ਰਮਾਣ ਹੀ ਤਾਂ ਹਨ। ਸੁਖਵੰਤ ਕੌਰ ਮਾਨ ਦੀ ਕਹਾਣੀ 'ਚੂਹਾ' (ਅਕਸ ਫਰਵਰੀ ੧੯੭੭) ਵੀ ਇਸੇ ਕਤਾਰ ਵਿਚ ਸ਼ਾਮਲ ਹੋ ਸਕਦੀ ਹੈ। ਇਹ ਰਚਨਾਵਾਂ ਸਾਡੇ ਅਰੋਪਣ ਦੀ ਮੰਜ਼ਲ ਦੇ ਅੰਤਲੇ ਸਿਰੇ ਤਕ ਨਾ ਵੀ ਅਪੜਨ ਉਸ ਸੜਕ ਤੇ ਮਾਰਚ ਜ਼ਰੂਰ ਕਰਦੀਆਂ ਹਨ।

ਅਸ਼ਲੀਲਤਾ ਸਿਰਜਣ-ਪ੍ਰੀਕ੍ਰਿਆ ਵਿਚੋਂ ਸੁਹਜ-ਆਤਮਿਕ ਗਠਨ ਦੇ ਥਿੜਕਣ ਦਾ ਨਿਸ਼ਕਰਸ਼-ਮਾਤਰ ਵੀ ਹੈ। ਤੇਜਬੀਰ ਕਸੇਲ ਦੀ ਕਵਿਤਾ ਧੌਲ (ਅਕਸ ਫਰਵਰੀ ੧੯੭੯) ਵਿਚੋਂ ਅਜੇਹਾ ਗਠਨ ਥਿੜਕਿਆ ਨਹੀਂ ਸਗੋਂ ਗੈਰ ਹਾਜ਼ਿਰ ਹੀ ਹੈ। :—

ਮੈਂ ਪਹਿਲਾਂ ਚੁੰਮਦਾ ਸਾਂ —
ਪੇਟ ਮਖਮਲੀ ਉਹਦਾ
ਤੇ ਫਿਰ ਦਿੰਦਾ ਸਾਂ ਗੱਡ
ਉਸ ਵਿਚ ਸਿੰਗ ਆਪਣੇ
ਉਹ ਸੋਚ ਯਾਰ ਦੀ ਤੇ ਲੇਟ ਹਿਲਦੀ ਸੀ—
ਏਦਾਂ, ਜਿਵੇਂ ਲੈ ਰਿਹਾ ਹੋਵੇ ਝੂਟੇ ਸਮੁੰਦਰ ਕੋਸਾ
ਸਿੰਗਾਂ ਮੋਰਿਆਂ ਤੋਂ ਘੁਟਕੇ ਫੜੀ
ਉਹ ਚਾਹੁੰਦੀ ਸੀ ਹਵਾ ਵਿਚ ਮੈਨੂੰ ਘੁਮਾਉਣਾ

ਰਚਨਾਕਾਰ ਨੇ ਸ਼ਬਦ 'ਸਿੰਗ' ਨੂੰ ਪ੍ਰਤੀਕ ਵਜੋਂ ਵਰਤਣ ਦੀ ਕੋਸ਼ਿਸ਼ ਕੀਤੀ ਹੈ —ਪਰ ਉਹਦੀ ਆਪਣੀ ਮਾਨਣ-ਰੁਚੀ ਨੇ ਕਾਵਿਕ ਵਾਤਾਵਰਨ ਨੂੰ ਪ੍ਰਤੀਕ-ਅਨੁਕੂਲ ਉਸਾਰ ਨਹੀਂ ਦਿਤਾ —ਜਿਸਦੇ ਪ੍ਰਮਾਣ ਵਜੋਂ ਰਚਨਾ ਅਰੋਪਣ-ਗ੍ਰਸਤੀ ਦੇ ਘੇਰੇ ਵਿਚ ਆ ਢੁੱਕੀ ਹੈ। ਅਜੇਹਾ ਵਰਤਾਰਾ ਹੀ ਕੁਝ ਚਿਰ ਪਹਿਲਾਂ 'ਅਣੂ' ਵਿਚ ਛਪੀ ਬਖਸ਼ਿੰਦਰ ਦੀ ਕਹਾਣੀ 'ਦੋਧ ਛੱਲੀ' ਨਾਲ ਵਾਪਰਿਆ ਪ੍ਰਤੀਤ ਹੋਇਆ ਸੀ।

"ਹਨੇਰਾ ਹੁੰਦਿਆਂ ਜਦ ਉਹ ਸੌਣ ਲਈ ਬਿਸਤਰ ਵਿਚ ਵੜੀ............"

ਉਕਤ ਦੋਹਾਂ ਰਚਨਾਵਾਂ ਵਿਚ ਰਚਨਾਵੀ ਪੇਸ਼ਕਾਰੀ ਦਾ ਕੋਈ ਸਿਰਾ ਸਾਹਿਤ-ਵਿਧੀ ਰਾਹੀਂ ਸਮਾਜਿਕ ਨੈਤਿਕਤਾ ਨਾਲ ਸਪਰਸ਼ ਨਹੀਂ ਸਕਿਆ ਸਗੋਂ ਅਸਮਾਜਿਕ-ਅਨੈਤਿਕਤਾ ਵਲ ਹੀ ਕਾਰਜਸ਼ੀਲ ਰਿਹਾ ਹੈ—ਇਹ ਅਸਮਾਜਿਕ ਅਨੈਤਿਕਤਾ ਦਾ ਉਦਾਤੀਕਰਨ ਹੀ ਅੰਤਮ ਰੂਪ ਵਿਚ ਅਸ਼ਲੀਲਤਾ ਹੈ।



**ਪ੍ਰਥਮ ਨਾਦ ਓਂਕਾਰ :**—ਇਹ ਬੋਲ ਸਨ ਸ੍ਰੀ ਚਤੁਰਭੁਜ ਰਾਠੌਰ ਦੁਆਰਾ ਕੁਸ਼ਲਤਾ ਪੂਰਬਕ ਗਾਏ ਗਏ ਰਾਗ ਕੋਮਲ ਧੈਵਤ ਲਲਿਤ ਵਿਚ ਧਰੁਪਦ ਦੇ। ਧਰੁਪਦ ਧਮਾਰ ਦੀ ਜ਼ੋਰਦਾਰ ਗਾਇਕੀ ਨੂੰ ਕੋਈ ਵਿਰਲਾ ਹੀ ਅਜ ਕਲ ਗਾਉਂਦਾ ਹੈ। ਸੰਗਤ ਤੇ ਪਖਾ-ਵਜ ਦੇ ਪ੍ਰਸਿਧ ਵਿਦਵਾਨ ਅਯੁਧਿਆ ਨਿਵਾਸੀ ਸੁਆਮੀ ਪਾਗਲ ਦਾਸ।

**ਸਾਰੰਗੀ ਦੀ ਗੂੰਜ :**—ਪੰਡਤ ਰਾਮ ਨਰਾਇਣ ਦੇ ਸਾਰੰਗੀ ਦੀਆਂ ਤਾਰਾਂ ਤੇ ਗਜ਼ ਫੇਰਦਿਆਂ ਹੀ ਵਿਸ-ਮਾਦੀ ਸੰਗੀਤ ਨਾਲ ਸਰੋਤੇ ਟੁੰਬੇ ਗਏ ਤੇ ਰਾਗ ਸਰਸਵਤੀ ਦਾ ਸਰੂਪ ਪ੍ਰਕਾਸ਼ ਮਾਨ ਹੋਣ ਲਗਾ—ਤਬਲੇ ਤੇ ਸਯੋਗ ਸਾਥ ਦਿਤਾ ਸ. ਅਵਤਾਰ ਸਿੰਘ ਨੇ।





ਸੰਮੇਲਨ ਨੂੰ ਸੁਨਣ ਵਾਸਤੇ ਦੂਰੋਂ ਦੂਰੋਂ ਸਰੋਤੇ ਆਏ ਸਨ। (ਖਬੇ ਤੋਂ ਸਜੇ) ਠਾਕਰ ਦਲੀਪ ਸਿੰਘ, ਬਲਦੇਵ ਸਿੰਘ ਜਗਦੀਸ਼ ਸਿੰਘ, ਪੰਡਤ ਕ੍ਰਿਸ਼ਨ ਮਹਾ-ਰਾਜ, ਸ. ਪ੍ਰੀਤਮ ਸਿੰਘ ਪੰਛੀ ਤੇ ਇਕ ਸੱਜਨ ਛੱਡ ਕੇ ਸ. ਸੇਵਾ ਸਿੰਘ ਜੀ ਤੰਬੂਆਂ ਵਾਲੇ ਦਿਲੀ।




ਕੱਥਕ ਨ੍ਰਿਤ ਨੂੰ ਨਵਾਂ ਮੋੜ ਦੇਣ ਵਾਲੇ ਭਾਰਤ ਦੇ ਪ੍ਰਸਿਧ ਕਲਾਕਾਰ ਪੰਡਤ ਬਿਰਜੂ ਮਹਾਰਾਜ ਜਿਨ੍ਹਾਂ ਦੇ ਪ੍ਰੋਗਰਾਮ ਨੇ ਦਰਸ਼ਕਾਂ ਨੂੰ ਖਿਚਿਆ। ਇਕ ਭਾਵ ਨੂੰ ਮੁਦਰਾ ਰਾਹੀਂ ਪੇਸ਼ ਕਰਦੇ ਹੋਏ।



ਬਲਜੀਤ ਸਿੰਘ ਦੀ ਅਗਵਾਈ ਵਿਚ ਨਵ-ਯੁਵਕ ਨਾਮਧਾਰੀ ਕਲਾਕਾਰਾਂ ਨੇ ਪਹਿਲਾਂ ੧੩-੧/੮ ਮਾਤਰਾਂ ਵਿਚ ਰਾਗ ਬਸੰਤ ਗਾਇਆ ਅਤੇ ਫੇਰ ੭/੮ ਮਾਤਰਾ ਹੋਰ ਵਧਾ ਕੇ ਧਮਾਰ ਵਿਚ ਗੁਣਕਲੀ ਗਾਇਆ। ਕਸਰਾਂ (ਖੰਡ ਭਾਗਾਂ) ਵਿਚ ਗਾਉਣਾ ਵਜਾਉਣਾ ਬਹੁਤ ਮੁਸ਼ਕਲ ਹੈ ਪਰ ਇਨ੍ਹਾਂ ਕਲਾਕਾਰਾਂ ਨੇ ਬਹੁਤ ਯੋਗਤਾ ਨਾਲ ਗਾਇਆ ਵਜਾਇਆ। ਇਸ ਤਰਾਂ ਭਿਨ ਭਿਨ ਖੰਡਾਂ ਵਿਚ ਤਾਲਾਂ ਦਾ ਅਵਿਸ਼ਕਾਰ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤ ਜਗਤ ਨੂੰ ਇਕ ਅਦਭੁਤ ਦਾਤ ਦਿਤੀ ਹੈ। ਤਸਵੀਰ ਵਿਚ [ਖਬੇ ਤੋਂ ਸੱਜੇ] ਹੋਣਹਾਰ ਪਖਾਵਜੀ ਸੁਖਵਿੰਦਰ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ, ਹਰਬੰਸ ਸਿੰਘ (ਤਾਨਪੂਰੇ ਤੇ, ਅਤੇ ਮੋਹਨ ਸਿੰਘ।



ਪਾਠਕਾਂ ਲਈ ਵਿਸ਼ੇਸ਼ ਰਿਪੋਰਟ ਤਿਆਰ ਕਰਨ ਦੇ ਆਹਰ ਵਿਚ ਸਤਿਜੁਗ ਦੇ ਸੰਪਾਦਕ ਮਹੰਤ ਆਤਮਾ ਸਿੰਘ ਸਨਖਤਰਵੀ ਬਹੁਤ ਇਕਾਗਰਤਾ ਨਾਲ ਪ੍ਰੋਗਰਾਮ ਸਰਵਨ ਕਰ ਰਹੇ ਹਨ ਉਹਨਾਂ ਨਾਲ (ਸਜੇ ਤੋਂ ਖਬੇ) ਪ੍ਰਕਾਸ਼, ਸੇਠ ਹਜੂਰ ਸਿੰਘ ਚੰਦ੍ਰਹਾਂਸ, ਜਗਦੀਸ਼ ਸਿੰਘ, ਸ. ਅਵਤਾਰ ਸਿੰਘ, ਸ. ਮਹਿੰਦਰ ਸਿੰਘ ਆਦਿਕ।

# ਇਕ ਸੰਗੀਤਮਈ ਯਾਤਰਾ

ਸਫਾ 16 ਦੀ ਬਾਕੀ

ਰਾਠੌਰ ਸਾਹਿਬ ਅਤੇ ਸੁਆਮੀ ਪਾਗਲ ਦਾਸ ਦੇ ਬਿਧ ਬਿਧ ਕੇ ਇਕ ਦੂਜੇ ਦੇ ਛੰਦਾਬੰਦੀਆਂ ਅਤੇ ਸੁਆਲਾਂ ਦਾ ਜੁਆਬ ਦੇਣ ਤੇ ਜ਼ੋਰਦਾਰ ਧਰੁਪਦ ਅਤੇ ਐਤਵਾਰ ਦੀ ਛੁਟੀ ਦਾ ਮੂਡ, ਇਸ ਸਾਰੇ ਕਾਸੇ ਨੇ ਵਿਸਮਾਦ ਲਿਆ ਦਿਤਾ। ਇਸੇ ਤਰ੍ਹਾਂ ਹੀ ਚੌਦਾਂ ਮਾਤਰਾ ਵਾਲੇ ਕਠਨ ਤਾਲ ਧਮਾਰ ਵਿਚ 'ਖੇਲਤ ਫਾਗ ਅਤੀ ਅਨੁਰਾਗ।' ਬੋਲਾਂ ਨਾਲ ਗੁਣਕਲੀ ਗਾ ਕੇ ਆਪਣੇ ਪ੍ਰੋਗਰਾਮ ਦੀ ਸਮਾਪਤੀ ਕੀਤੀ।

### ਖੰਡ ਮਾਤਰਾਵਾਂ :—ਮਾਸੂਮ ਕਲਾਕਾਰ

ਬਲਜੀਤ ਸਿੰਘ ਦੀ ਅਗਵਾਈ ਵਿਚ ਛੋਟੇ ਛੋਟੇ ਨਾਮਧਾਰੀ ਬਚਿਆਂ ਨੇ ਇਕ ਲਾਈਨ ਵਿਚ ਆ ਕੇ ਜਦੋਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਫੁਲ ਮਾਲਾਵਾਂ ਦੀ ਆਸ਼ੀਰਵਾਦ ਪ੍ਰਾਪਤ ਕੀਤੀ ਤਾਂ ਦਰਸ਼ਕਾਂ ਨੇ ਬਾਰ ਬਾਰ ਤਾਲੀਆਂ ਨਾਲ ਸੁਆਗਤ ਕੀਤਾ। ਇਹਨਾਂ ਰਾਗ ਬਸੰਤ ਅਤੇ ਗੁਣਕਲੀ ਦਾ ਸਮੂਹ ਗਾਇਨ ਕੀਤਾ ਪਰ ਵਿਸ਼ੇਸ਼ਤਾ ਇਹ ਸੀ ਕਿ ਇਹਨਾਂ ਨੇ ਖੰਡ ਮਾਤਰਾਂ ਵਿਚ ਗਾਕੇ ਸੰਗੀਤ ਦੇ ਮਹਾਨ ਪੰਡਤਾਂ ਨੂੰ ਵੀ ਹੈਰਾਨ ਕਰ ਦਿਤਾ। ਸਵਾਈਆਂ, ਡਿਊਢੀਆ ਅਤੇ ਪੌਣੀਆਂ ਮਾਤਰਾਵਾਂ ਦੇ ਕਠਨ ਤਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਜਗਤ ਨੂੰ ਚਮਤਕਾਰੀ ਦੇਣ ਹਨ।

$13\frac{1}{4}$, $14\frac{1}{4}$, $14\frac{3}{4}$ ਆਦਿਕ ਮਾਤਰਾਵਾਂ ਵਾਲਿਆਂ ਤਾਲਾਂ ਵਿਚ ਗਾਉਣਾ ਵਜਾਉਣਾ, ਉਹਨਾਂ ਦੇ ਚਕਰਾਂ ਦਾ ਖਿਆਲ ਰਖਣਾ ਤਾਨਾਂ ਕਹਿਣੀਆਂ ਤੇ ਤਿਹਾਈਆਂ ਬਨਾਉਣੀਆਂ ਕੰਪਊਟਰ ਵੀ ਸ਼ਾਇਦ ਹੀ ਕਰ ਸਕੇ ਪਰ ਇਹ ਬਚੇ ਕਰਦੇ ਹਨ। ਅੱਜ ਤਾਂ ਅਤਿਕਠਨ ਤਾਲ $13\frac{1}{8}$ ਮਾਤਰਾ ਦਾ ਸੀ। ਜਿਸ ਵਿਚ ਉਹਨਾਂ ਬਸੰਤ ਗਾਇਆ ਅਤੇ ਫੇਰ ਧਮਾਰ ਵਿਚ ਗੁਣਕਲੀ ਗਾਇਆ। ਗਾਇਣ ਵਿਚ ਬਲਜੀਤ ਸਿੰਘ ਦਾ ਸਾਥ ਰਹੇ ਸਨ; ਸੁਖਦੇਵ ਸਿੰਘ, ਹਰਬੰਸ ਸਿੰਘ ਅਤੇ ਮੋਹਨ ਸਿੰਘ ਅਤੇ ਤਬਲੇ ਤੇ ਅਦਭੁਤ ਕਲਾਕਾਰ ਸੁਖਵਿੰਦਰ ਸਿੰਘ ਸੀ ਜਿਸ ਦੀ ਪਖਾਵਜ ਨੇ ਪ੍ਰੈਸ ਅਤੇ ਸ੍ਰੋਤਿਆਂ ਦਾ ਮਨ ਮੋਹ ਲਿਆ। ਸਤਿਗੁਰੂ ਜੀ ਦੇ ਲਾਲ ਸਟੇਜ ਤੇ ਬੈਠੇ, ਰਾਠੌਰ ਸਾਹਿਬ, ਸੁਆਮੀ ਪਾਗਲ ਦਾਸ, ਪੰਡਤ ਸ਼ਿਵ ਕੁਮਾਰ ਸ਼ਰਮਾ ਜ਼ਾਕੁਰ ਹੁਸੈਨ ਆਦਿਕ ਮਹਾਨ ਕਲਾਕਾਰਾਂ ਨੇ ਇਕ ਜ਼ਬਾਨ ਹੋ ਇਹਨਾਂ ਬਾਲ ਕਲਾਕਾਰਾਂ ਦੀ ਤਾਰੀਫ ਕੀਤੀ ਅਤੇ ਜਦੋਂ ਸਤਿਗੁਰੂ ਜੀ ਨੂੰ ਪ੍ਰੋਗਰਾਮ ਦੇ ਅੰਤ ਤੇ ਪ੍ਰਣਾਮ ਕਰਣ ਆਏ ਤਾਂ ਉਹਨਾਂ ਆਦੇਸ਼ ਦਿਤਾ ਕਿ ਸਟੇਜ ਤੇ ਦੂਸਰੇ ਗੁਣੀਜਨਾਂ ਕਲਾਕਾਰਾਂ ਦੇ ਪੈਰਾਂ ਨੂੰ ਹੱਥ ਲਾ ਕੇ ਆਸ਼ੀਰਵਾਦ ਪ੍ਰਾਪਤ ਕਰੋ। ਸਾਰਾ ਦ੍ਰਿਸ਼ ਉਤਸ਼ਾਹ ਭਰਪੂਰ ਸੀ। ਇਸ ਸਮੇਂ ਸਿਖ ਸਰੋਤਿਆਂ ਵਲੋਂ ਫਰਮਾਇਸ਼ ਆਈ ਕਿ ਸ੍ਰੀ ਅੰਮ੍ਰਿਤਸਰ ਦੇ ਚਾਰ ਸੌ ਸਾਲਾ ਸਥਾਪਨਾ ਦਿਵਸ ਤੇ ਮੰਜੀ ਸਾਹਿਬ ਵਿਖੇ ਗਾਏ ਗਏ ਸ਼ਬਦ 'ਹਰਿ ਹਰਿ ਨਾਮ ਨਿਧਾਨ ਹੈ' ਸਰਵਣ ਕਰਾਇਆ ਜਾਵੇ।

### ਉਸਤਾਦ ਅਮਜਦ ਅਲੀ

ਸਵੇਰ ਦਾ ਆਖਰੀ ਪ੍ਰੋਗਰਾਮ। ਇਸ ਨੂੰ ਸੁਨਣ ਵਾਸਤੇ ਸ੍ਰੋਤੇ ਬਹੁਤ ਉਤਕੰਠਾ ਨਾਲ ਆਏ ਸਨ ਤੇ ਹਾਲ ਖਚਾ ਖੱਚ ਭਰਿਆ ਹੋਇਆ ਸੀ। ਸਰੋਦ ਦੀ ਦੁਨੀਆ ਦੇ ਸ਼ਹਿਨਸ਼ਾਹ ਉਸਤਾਦ ਅਮਜਦ ਅਲੀ ਵਡਾ ਸਾਰਾ ਫੁਲਾਂ ਦਾ ਹਾਰ ਲੈ ਕੇ ਸਟੇਜ ਤੇ ਆਏ ਤੇ ਬੜੀ ਅਕੀਦਤ ਨਾਲ ਸਿਰ ਝੁਕਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਿਲਰੁਬਾ ਵਾਦਨ ਕਰਦਿਆਂ ਦੀ ਛਬੀਲੀ ਤਸਵੀਰ ਦੇ ਚਰਨਾਂ ਵਿਚ ਭੇਟ ਕੀਤਾ ਫੇਰ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਉਹਨਾਂ ਵੀ ਫੁਲ ਮਾਲਾ ਨਾਲ ਕਲਾਕਾਰ ਦਾ ਸੁਆਗਤ ਕੀਤਾ। ਉਹਨਾਂ ਪਿਛੋਂ ਤਿਲਕਧਾਰੀ, ਸਫੈਦ ਕੁਰਤਾ ਤੇ ਬਨਾਰਸੀ ਸਟਾਈਲ ਦੀ ਧੋਤੀ ਪਹਿਣੇ ਪੂਰੀ ਛਬੀ ਨਾਲ ਤਬਲਾ ਸਮਰਾਟ ਪੰਡਤ ਕਿਸ਼ਨ ਮਹਾਰਾਜ ਸਟੇਜ ਤੇ ਆਏ। ਓਵੇਂ ਹੀ ਨਮਸਕਾਰ ਕੀਤੀ ਅਤੇ ਹਾਰ ਗਲੇ ਵਿਚ ਪੁਆਇਆ। ਦੋਹਾਂ ਕਲਾ-ਕਾਰਾਂ ਨੇ ਸੋਰਤਿਆ ਦਾ ਹੱਥ ਜੋੜ ਕੇ ਅਭਿਨੰਦਨ ਕਬੂਲ ਕੀਤਾ। ਅਤੇ ਇਕ ਵਾਰ ਫਿਰ ਇਹ ਮਹਾਨ ਜੋੜੀ ਸਟੇਜ ਤੇ ਬੈਠ ਗਈ

ਤੇ ਨਾਲ ਹੀ ਸੋਰਤਿਆਂ ਦੇ ਦਿਲਾਂ ਦੀਆਂ ਧੜਕਣਾਂ ਵੀ ਤੇਜ਼ ਹੋ ਗਈਆਂ।

ਉਸਤਾਦ ਜੀ ਨੇ ਅਹੀਰ ਭੈਰਵ ਦੀਆਂ ਸਰੋਦੀ ਝਣਕਾਰਾਂ ਦੀ ਗੁੰਜਾਰ ਪੈਦਾ ਕਰ ਦਿਤੀ। ਲੈਅ ਕਾਰੀ ਦੇ ਮੰਨੇ ਹੋਏ ਸਤੰਭ ਉਸਤਾਦ ਅਮਜਦ ਅਲੀ ਦੇ ਜੁਆਬ ਵਿਚ ਪੰਡਤ ਕਿਸ਼ਨ ਮਹਾਰਾਜ ਨੇ ਬੜੀ ਬੜੀ ਬਿਖਮ ਲੈਅਕਾਰੀ ਦੀ ਵੰਡ ਵਡਾਈ ਅਤੇ ਕਾਂਟ ਛਾਂਟ ਤਾਲ ਦੇ ਅਖੁਟ ਭੰਡਾਰ ਚੋਂ ਕਢ ਕਢ ਕੇ ਵਰਤਾਈ। ਦੋਹਾਂ ਮਹਾਂਰਥੀਆਂ ਦੀ ਦਿਲਚਸਪ ਨੋਕ ਝੋਕ ਸੀ ਸਰੋਦ ਦੀਆਂ ਟੁਣਕਾਰਾਂ ਦਾ ਉਤਰ ਤਬਲੇ ਦੀ ਥਾਪਾਂ ਦੇ ਰਹੀਆਂ ਸਨ ਅਤੇ ਕਦੀ ਇਹ ਕ੍ਰਮ ਉਲਟਾ ਹੁੰਦਾ ਸੀ। ਆਹੀਰ ਭੈਰਵ ਤੋਂ ਬਾਅਦ ਰਾਗ ਸਾਰੰਗ ਵਜਾ ਕੇ ਕਈ ਪ੍ਰਕਾਰ ਦੇ ਪੈਟਰਣ ਬਣਾ ਬਣਾ ਕੇ ਦਰਸਾਏ। ਅਤੇ ਆਪਣੇ ਪ੍ਰੋਗਰਾਮ ਦਾ ਅੰਤ ਮਧੁਰ ਭੈਰਵੀ ਵਜਾ ਕੇ ਕੀਤਾ।

ਮਾਹੌਲ ਸ਼ਰਧਾ ਭਰਪੂਰ ਤਾਂ ਸੀ ਹੀ ਮਾਈਕ ਉਤੇ ਉਸਤਾਦ ਅਮਜਦ ਅਲੀ ਦੇ ਇਹਨਾਂ ਸ਼ਬਦਾਂ ਨੇ ਹੋਰ ਸ਼ੁਕਰਾਣੇ ਭਰਪੂਰ ਬਣਾ ਦਿਤਾ।

"......ਸਤਿਗੁਰੂ ਜੀ ਕੇ ਸ਼ੌਕ ਔਰ ਮੁਹਬਤ ਦੀ ਵਜਾ ਸੇ ਹਮ ਕਲਾਕਾਰ ਖਿਚੇ ਚਲੇ ਆਤੇ ਹੈਂ ਔਰ ਆਪ ਕਾ (ਸੂਤਿਆਂ ਦਾ) ਔਰ ਹਮਾਰਾ ਮਿਲਾਪ ਹੋਤਾ ਹੈ। ਸੰਗੀਤ ਖੇਤਰ ਮੇ ਸਤਿਗੁਰੂ ਜੀ ਬਹੁਤ ਕਾਮ ਕਰ ਰਹੇ ਹੈ ਹਰ ਸ਼ਹਿਰ ਮੇ ਸੰਮੇਲਨ ਹੋਤੇ ਹੈ ਔਰ ਹਮ ਹਾਜ਼ਰੀ ਦੇਤੇ ਹੈ। ਹਮ ਲੋਗ ਬਚੋਂ ਕੋ ਤਾਲੀਮ ਭੀ ਦੇ ਰਹੇ ਹੈਂ। ਮੈਂ ਉਮੀਦ ਕਰਤਾ ਹੂੰ ਯਹ ਸਿਲਸਿਲਾ ਜਾਰੀ ਰਹੇਗਾ। ਆਪ ਕੇ (ਸਤਿਗੁਰੂ ਜੀ ਦੇ) ਸਾਹਮਣੇ ਹਮ ਡਰ ਡਰ ਕੇ ਬਜਾਤੇ ਹੈ। ਆਪ ਕੇ ਆਸ਼ੀਰਵਾਦ ਕੀ ਜ਼ਰੂਰਤ ਹੈ।"

**ਸ਼ਿਵਪੁਤਰਾ—**

ਚਾਰ ਫਰਵਰੀ : ਦੂਸਰੀ ਸਭਾ ਸ਼ਾਮ 6-30 ਵਜੇ।

ਸ਼ੁਰੂਆਤ ਨੌਜਵਾਨ ਗਾਇਕ ਮੁਕਲ ਸ਼ਿਵ ਪੁਤਰਾ ਦੁਆਰਾ ਰਾਗ ਮਾਰਵਾ ਨਾਲ ਹੋਈ। ਸ਼ਿਵਪੁਤਰਾ ਦੇ ਗਾਇਣ ਵਿਚ ਆਪਣੇ ਮਸ਼ਹੂਰ ਗਾਇਕ ਪਿਤਾ ਕੁਮਾਰ ਗੰਧਰਭ ਦੀ ਸ਼ੈਲੀ ਦੀ ਝਲਕ ਤਾਂ ਮਿਲਦੀ ਹੀ ਸੀ ਉਸਦਾ ਆਪਣਾ ਨਵੇਕਲਾਪਣ ਵੀ ਵਖਰਾ ਦਿਸਦਾ ਸੀ। ਬਹੁਤ ਟਿਕਾਓ ਨਾਲ ਗਾਇਆ ਕੋਈ ਕਾਹਲੀ ਨਹੀਂ ਕੋਈ ਦੌੜ ਨਹੀਂ। ਸ਼ਾਂਤੀ ਦਾ ਵਾਤਾਵਰਣ ਰਿਹਾ। ਕਿਤੇ ਵੀ ਤਬਲੇ ਜਾਂ ਸਾਰੰਗੀ ਵਾਲੇ ਨਾਲ ਨੋਕ ਝੋਕ ਨਹੀਂ। ਦੀਪਕ ਗੋੜ ਚੋੜੇ ਪੁੜੇ ਵਾਲੇ ਤਬਲੇ ਤੇ ਬਿਲਕੁਲ ਸਿਧਾ ਠੇਕਾ ਲਾ ਰਿਹਾ ਮਾਰਵਾ ਪਿਛੋਂ ਖਟ (ਛੇਰਾਗ) ਪੇਸ਼ ਕੀਤਾ।

**ਬਾਲ ਕਲਾਕਾਰ ਸੁਖਵਿੰਦਰ ਸਿੰਘ—**

ਸ਼ਿਵਪੁਤਰਾ ਪਿਛੋਂ ਬਾਲ ਕਲਾਕਾਰ ਸੁਖਵਿੰਦਰ ਸਿੰਘ ਨਾਮਧਾਰੀ ਦਾ ਸੁਤੰਤਰ ਤਬਲਾ ਵਾਦਨ (Solo) ਹੋਇਆ। ਹਾਰਮੋਨੀਅਮ ਤੇ ਇਸੇ ਦਾ ਭਰਾ ਸੁਖਦੇਵ ਸਿੰਘ ਨਗਮਾ ਦੇ ਰਿਹਾ ਸੀ। ਸੁਖਵਿੰਦਰ ਜਿਸ ਦੇ ਤਬਲੇ ਦੀ ਸਵੇਰ ਦੇ ਪ੍ਰੋਗਰਾਮ ਤੋਂ ਹੀ ਚਰਚਾ ਸੀ ਅਜ ਕਲ ਬਨਾਰਸ ਵਿਚ ਪੰਡਤ ਕਿਸ਼ਨ ਮਹਾਰਾਜ ਕੋਲ ਸਿਖ ਰਿਹਾ ਹੈ। ਪਹਿਲਾਂ ਹੀ ਭੈਣੀ ਸਾਹਿਬ ਵਿਚ ਉਸਤਾਦ ਭਾਈ ਨਿਹਾਲ ਸਿੰਘ ਪਾਸੋਂ ਤਬਲਾ ਸਿਖਦਾ ਰਿਹਾ ਹੈ। ਅਜੇ ਦੋ ਕੁ ਸਾਲ ਹੀ ਹੋਏ ਹਨ ਕਿ ਸਤਿਗੁਰੂ ਜੀ ਦੀ ਆਗਿਆ ਨਾਲ ਮੈਂ ਇਸ ਨੂੰ ਬਨਾਰਸ ਪੰਡਤ ਕਿਸ਼ਨ ਮਹਾਰਾਜ ਕੋਲ ਛਡ ਕੇ ਆਇਆ ਸਾਂ। ਬਾਲ ਸੁਖਵਿੰਦਰ ਘਰੋਂ ਦੂਰ ਜਾਣ ਕਰਕੇ ਬਹੁਤ ਉਦਾਸ ਸੀ। ਪਰ ਬਨਾਰਸ ਦੇ ਨਾਮਧਾਰੀਆਂ, ਸਾਥੀ ਵਿਦਿਆਰਥੀਆਂ ਸੁਖਦੇਵ ਸਿੰਘ ਹਰਪਾਲ ਸਿੰਘ ਅਤੇ ਸਭ ਤੋਂ ਵਧ ਪੰਡਤ ਕਿਸ਼ਨ ਮਹਾਰਾਜ ਦੀ ਉਦਾਰਤਾ ਅਤੇ ਪ੍ਰੇਮ ਸਦਕਾ ਹੁਣ ਇਹ ਤਬਲਾ ਸਿਖਣ ਲਈ ਅਗ੍ਰਸਰ ਹੈ। ਬਿਲਕੁਲ ਭੈ-ਮੁਕਤ ਹੋ ਕੇ ਸਟੇਜ ਤੇ ਬੈਠਦਾ ਹੈ ਅਤੇ ਅੱਖਾਂ ਚ ਅੱਖਾਂ ਪਾ ਕੇ ਤਬਲਾ ਵਜਾਉਂਦਾ ਹੈ। ਇਸ ਦੇ ਤਬਲਾ ਵਾਦਨ ਦਾ ਜ਼ਿਕਰ ਅਖਬਾਰਾਂ ਵਿਚ ਹੋਇਆ। ਕਦੀ ਪਲਟੇ ਕਦੀ ਪਰਨਾਂ ਇਕ ਇਕ ਹਥ ਨਾਲ ਵੀ ਵਜਾਦੇ, ਬਿਲਕੁਲ ਕਿਸ਼ਨ ਮਹਾਰਾਜ ਦਾ ਸਰੂਪ ਲਗ ਰਿਹਾ ਸੀ। ਕਿਸ਼ਨ ਮਹਾਰਾਜ ਦਾ ਆਖਣਾ ਸੀ ਕਿ "ਇਹ ਬਚਾ ਭਗਵਾਨ ਕੀ ਦਿਆਂ ਸੇ ਪੰਜਾਬ ਮੇ ਨਾਮ ਪੈਦਾ ਕਰੇਗਾ"।

### ਸਾਰੰਗੀ ਦੀ ਗੂੰਜ

ਸਾਰੰਗੀ ਸਾਜ਼ ਵਿਚ ਲੋਹੜੇ ਦਾ ਸੋਜ਼ ਹੁੰਦਾ ਹੈ ਅਤੇ ਜੇਕਰ ਇਸ ਨੂੰ ਪੰਡਤ ਰਾਮ ਨਰਾਇਨ ਵਰਗੇ ਲਾਸਾਨੀ ਕਲਾਕਾਰਾਂ ਦੀ ਛੋਹ ਪ੍ਰਾਪਤ ਹੋਵੇ ਤਾਂ ਬਹੁਤ ਦਾ ਵੈਰਾਗ ਪੈਦਾ ਕਰ ਦਿੰਦੀ ਹੈ। ਪੰਡਤ ਜੀ ਭਾਰਤ ਦੇ ਸਿਰਮੌਰ ਸਾਰੰਗੀ ਵਾਦਕ ਹਨ। ਤਾਰਾਂ ਤੇ ਗਜ਼ ਫੇਰਦਿਆਂ ਹੀ ਰੱਸ ਫੁਟਨ ਲੱਗ ਪਿਆ । ਰਾਗ ਸਰਸਵਤੀ ਦੇ ਅਲਾਪ ਸਮੇਂ ਹੀ ਲੋਕਾਂ ਬਾਰ ਬਾਰ ਤਾਲੀਆਂ ਨਾਲ ਅਭਿਨੰਦਨ ਕੀਤਾ। ਕਣ ਸਪਰਸ਼ ਦਾ ਅਤੀ ਕੋਮਲ ਤੇ ਅਤੀ ਕਠਣ ਕੰਮ ਇਉਂ ਹੋ ਰਿਹਾ ਸੀ ਜਿਵੇਂ ਸੰਗੀਤ ਦੀ ਦੇਵੀ ਸਰਸਵਤੀ ਸਾਖਸ਼ਾਤ ਹੋ ਰਹੀ ਹੈ । ਫੇਰ ਇਹਨਾਂ ਮਿਸ਼ਰ ਖਮਾਜ, ਮਿਸਰ ਪੀਲੂ ਵਜਾ ਕੇ ਅੰਤਾਂ ਦੀ ਲੱਚਾ, ਬੇਹਬਲਤਾ ਅਤੇ ਸਿਕ ਨੂੰ ਮੂਰਤੀਮਾਨ ਕਰ ਦਿਤਾ। ਤਬਲੇ ਤੇ ਕੁਸ਼ਲ ਸੰਗਤ ਕੀਤੀ ਸ: ਅਵਤਾਰ ਸਿੰਘ ਜੀ ਨੇ। ਸ: ਅਵਤਾਰ ਵਖਿਆਤ ਕਾਲਕਾਰ ਪੰਡਤ ਸਾਮਤਾ ਪ੍ਰਸਾਦਿ ਦੇ ਸ਼ਾਗਿਰਦ ਹਨ। ਆਪਣੀ ਸਾਧਨਾ ਅਤੇ ਸਭ ਤੋਂ ਵਧ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਯੂਰਪ ਅਤੇ ਅਮਰੀਕਾ ਕੈਨੇਡਾ ਵਿਖੇ, ਉਸਤਾਦ ਵਲਾਇਤ ਖਾਂ ਅਤੇ ਉਸਤਾਦ ਇਮਰਾਤ ਖਾਂ ਸਾਹਿਬ ਨਾਲ ਤਬਲਾ ਵਜਾ ਆਏ ਹਨ। ਇਹਨਾਂ ਬਹੁਤ ਸਤਿਕਾਰ ਭਾਵ ਨਾਲ ਪੰਡਤ ਜੀ ਨਾਲ ਤਬਲਾ ਵਜਾਇਆ।

### ਵਿਸ਼ੇਸ਼ ਸਭਾ—

5 ਫਰਵਰੀ ਅੱਜ ਸੋਮਵਾਰ ਸ: ਕਰਮਜੀਤ ਸਿੰਘ ਦੇ ਘਰ ਇਕ ਵਿਸ਼ੇਸ਼ ਸਭਾ ਹੋਈ। ਸ: ਕਰਮਜੀਤ ਸਿੰਘ ਲਖਨਊ ਦੇ ਪ੍ਰਸਿਧ ਸਜਨ ਹਨ । ਤਗੜਾ ਕਾਰੋਬਾਰ ਤੇ ਪ੍ਰਾਪਰਟੀ ਹੈ। ਆਨਰੇਰੀ ਸਪੈਸ਼ਲ ਜਿਊਡੀਸ਼ਲ ਮੈਜਸਟਰੇਟ ਹਨ । ਲਖਨਊ ਪਾਲੀਟੈਕਨਿਕ ਦੇ ਚੇਅਰਮੈਨ ਵੀ ਹਨ। ਇਹਨਾਂ ਦੇ ਪਿਤਾ ਰਾਇ ਬਹਾਦਰ ਸ਼ਿੰਗਾਰ ਸਿੰਘ ਜੀ ਅੰਮ੍ਰਿਤਸਰ ਤੋਂ ਲਖਨਊ ਗਏ ਸਨ ਤੇ ਉਹਨਾਂ ਦੇ ਨਾਮ ਤੇ ਇਕ ਸੜਕ ਸ਼ਿੰਗਾਰ ਰੋਡ ਵੀ ਹੈ। ਸ: ਸਿੰਗਾਰ ਸਿੰਘ ਦੇ ਉਦਮ ਨਾਲ ਉਥੇ ਨਾਮਧਾਰੀ ਧਰਮਸਾਲਾ ਦੀ ਵਿਸ਼ਾਲ ਇਮਾਰਤ ਵੀ ਹੈ।

ਇਹਨਾਂ ਦੇ ਗ੍ਰਿਹਿ ਵਿਖੇ ਸ੍ਰੀ ਚਤਰ ਭੁਜ ਰਾਠੋਰ, ਸਵਾਮੀ ਪਾਗਲ ਦਾਸ, ਸ੍ਰੀ ਰਾਮ ਨਰਾਇਣ ਜੀ, ਪੰਡਤ ਪਰੇਮ ਵਲਭ ਸ: ਮਹਿੰਦਰ ਸਿੰਘ ਕਲਾਕਾਰ ਆਦਿ ਆਏ। ਇਹਨਾਂ ਮਹਾਨ ਕਲਾਕਾਰਾਂ ਨੇ ਬਚਿਆਂ ਪਾਸੋਂ ਖੰਡ ਮਾਤਰਾਵਾਂ ਵਿਚ ਬੰਦਸ਼ਾਂ ਸੁਣੀਆਂ, ਤਬਲਾ ਸੁਣਿਆ। ਕੁਝ ਸਤਿਗੁਰੂ ਜੀ ਨੇ ਪੁਰਾਤਣ ਚੀਜ਼ਾਂ ਸੁਣਾਈਆਂ ਅਤੇ ਕੁਝ ਰਾਠੋਰ ਸਾਹਿਬ ਨੇ ਅਪਣੇ ਅਨਮੋਲ ਖਜ਼ਾਨੇ ਚੋਂ ਸੰਗੀਤ ਦੀਆਂ ਦਾਤਾਂ ਵੰਡੀਆਂ।

ਪ੍ਰੋਗਰਾਮ ਤੋਂ ਬਾਅਦ ਮਸਾਂ ਕੁਝ ਵਕਤ ਕਢ ਕੇ ਅਸੀਂ ਚਾਰ ਜਣੇ, ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ, ਗੁਰਦੀਪ ਸਿੰਘ ਦਿਲੀ ਅਤੇ ਮੈਂ ਲਖਨਊ ਭਰਮਣ ਲਈ ਨਿਕਲੇ। ਅਤੇ ਜਦੋਂ ਇਮਾਮ ਬਾੜਿਆਂ ਦੀਆਂ ਭੂਲ ਭੁਲਈਆਂ ਚੋਂ ਫਿਰ ਫਿਰਾ ਕੇ ਰਾਵਿੰਦ੍ਰਾਲਯ ਪਹੁੰਚੇ ਤਾਂ ਇਕ ਘੰਟਾ ਪਹਿਲਾਂ ਹੀ ਸ੍ਰੋਤੇ ਪੁਜਣੇ ਸ਼ੁਰੂ ਹੋ ਗਏ ਸਨ। ਦਿਸਦਾ ਪਿਆ ਸੀ ਕਿ ਅਜ ਬੇ ਪਨਾਹ ਹਜੂਮ ਆਵੇਗਾ। ਇਕ ਤਾਂ ਬਿਰਜੂ ਮਹਾਰਾਜ ਦਾ ਕੱਥਕ ਨਾਚ ਸੀ ਅਤੇ ਦੂਸਰਾ ਸ਼ਹਿਰ ਵਿਚ ਜ਼ੋਰਦਾਰ ਖਬਰ ਫੈਲੀ ਹੋਈ ਸੀ ਕਿ ਭਾਰਤ ਅਤੇ ਵੈਸਟ ਇੰਡੀਜ਼ ਵਿਚਕਾਰ ਕਾਨਪੁਰ ਵਿਚ ਟੈਸਟ ਮੈਚ ਖੇਡਣ ਵਾਲੇ ਕ੍ਰਿਕਟ ਦੇ ਖਿਲਾੜੀ ਪ੍ਰੋਗਰਾਮ ਸੁਨਣ ਆ ਰਹੇ ਹਨ। ਇਹ ਖਬਰ ਠੀਕ ਵੀ ਸੀ ਕਿਉਂਕਿ ਆਡੀਟੋਰੀਅਮ ਦੇ ਦਫਤਰ ਚੋਂ ਉਹਨਾਂ ਪਾਸ ਮੰਗਵਾਏ ਸਨ।

### ਪੰਡਤ ਅਮਰ ਨਾਥ—

ਜਦੋਂ ਸ਼ਾਮ ਦੀ ਪਹਿਲੀ ਆਈਟਮ ਸ਼ੁਰੂ ਹੋਈ ਹਾਲ ਨਕੋ ਨਕ ਭਰ ਚੁਕਾ ਸੀ। ਪੰਡਤ ਅਮਰ ਨਾਥ ਨੇ ਆਪਣਾ ਗਾਇਣ ਸ਼ੁਧ ਕਲਿਆਣ ਨਾਲ ਸ਼ੁਰੂ ਕੀਤਾ ਅਤੇ ਦੂਸਰਾ ਰਾਗ ਹਿੰਡੋਲੀ ਜਾਂ ਹਿੰਡੋਲਨਾ ਗਾਇਆ ਇਹ ਹਿੰਡੋਲ ਵਿਚ ਮਧਿਆ ਸੁਰ ਬਦਲ ਕੇ ਬਣਦਾ ਹੈ। ਸ਼ਰਮਾ ਸਾਹਿਬ ਬਹੁਤ ਸੁਰ ਵਿਚ ਬੜੇ ਟਿਕਾਅ ਨਾਲ ਗਾ ਰਹੇ ਸਨ। ਇਸ ਸਮੇਂ ਦਰਸ਼ਕਾਂ ਦੀ ਬਾੜ ਹੀ ਆ ਗਈ ਕਿਉਂਕਿ ਐਲਾਨ ਕਰ ਦਿਤਾ ਗਿਆ ਸੀ ਕਿ ਸਭ ਦਰਸ਼ਕਾਂ ਸ੍ਰੋਤਿਆਂ ਨੂੰ ਆਉਣ ਦਾ ਸਦਾ ਹੈ ਪਰ ਸੀਟਾਂ ਪਹਿਲਾਂ ਆਉਣ ਵਾਲੇ ਹੀ ਪ੍ਰਾਪਤ ਕਰ ਸਕਦੇ ਸਨ। ਇਸ ਵਾਸਤੇ ਲੋਕ ਰਸਤਿਆਂ ਵਿਚ ਤੇ ਭੁੰਜੇ ਵੀ ਬੈਠ ਗਏ ਸਨ । ਜਦੋਂ ਸ਼ਰਮਾ ਜੀ ਨੇ "ਰਾਮ ਭਜਣ ਹੋਈਆਂ ਬਾਵਰੀਆਂ" ਭਜਨ ਗਾ ਕੇ ਆਪਣਾ ਪ੍ਰੋਗਰਾਮ ਸਮਾਪਤ ਕੀਤਾ ਤਾਂ ਪਰਬੰਧਕਾਂ ਨੂੰ ਹਜੂਮ ਕੰਟਰੋਲ ਕਰਨ ਲਈ ਤਗੜਾ ਜਤਨ ਕਰਨਾ ਪੈ ਰਿਹਾ ਸੀ।

## ਗੁਰਦੇਵ ਸਿੰਘ ਦੀ ਸਰੋਦ—

ਹੁਣ ਗੁਰਦੇਵ ਸਿੰਘ ਨਾਮਧਾਰੀ ਦੇ ਸਰੋਦ ਵਾਦਨ ਦੀ ਵਾਰੀ ਸੀ। ਗੁਰਦੇਵ ਸਿੰਘ ਸੰਗੀਤ ਸੰਮੇਲਨ ਵਿਚ ਪ੍ਰਬੰਧਕ ਦੇ ਪਖੋਂ ਬਹੁਤ ਰੁਝਿਆ ਰਿਹਾ ਸੀ ਅਤੇ ਦਿਨ ਰਾਤ ਦੀ ਥਕਾਵਟ ਵੀ ਸੀ। ਇਕ ਕਲਾਕਾਰ ਨੂੰ ਆਰਾਮ ਦੀ ਜੋ ਲੋੜ ਹੁੰਦੀ ਹੈ ਉਸ ਦੀ ਅਣਹੋਂਦ ਹੀ ਰਹੀ ਸੀ ਪਰ ਗੁਰਦੇਵ ਸਿੰਘ ਨੇ ਸਰੋਤਿਆਂ ਦੇ ਮੂਡ ਨੂੰ ਪਛਾਣਦੇ ਹੋਏ ਰਾਗ ਜੋਗ ਵਿਚ ਅਜਿਹਾ ਵਾਦਨ ਕੀਤਾ ਕਿ ਬਾਰ ਬਾਰ ਤਾਲੀਆਂ ਦੁਆਰਾ ਦਾਦ ਪ੍ਰਾਪਤ ਕੀਤੀ। ਤਬਲੇ ਤੇ ਕਲਕਤੇ ਤੋਂ ਮਰਹੂਮ ਉਸਤਾਦ ਕਰਾਮਤ ਉਲਾ ਦੇ ਨੌਜਵਾਨ ਸਪੁੱਤਰ ਸਾਬਿਰ ਖਾਂ ਬਹੁਤ ਤਿਆਰੀ ਨਾਲ ਸੰਗਤ ਕਰ ਰਹੇ ਸਨ ਅਤੇ ਸਰੋਤਿਆਂ ਨੇ ਦੋਹਾਂ ਨੌਜਵਾਨਾਂ ਕਲਾਕਾਰਾਂ ਦੀ ਨੋਕ ਝੋਕ ਤੇ ਮੁਕਾਬਲੇਬਾਜ਼ੀ ਦਾ ਆਨੰਦ ਲਿਆ। ਇਹਨਾਂ ਦੇ ਪ੍ਰੋਗਰਾਮ ਸਮੇਂ ਜਿਥੇ ਕਿਤੇ ਨਜ਼ਰ ਜਾਂਦੀ ਸਰੋਤੇ ਹੀ ਨਜ਼ਰ ਆਉਂਦੇ।

## ਕਿਸ਼ਨ ਮਹਾਰਾਜ ਦੀ ਆਮਦ—

ਅੰਤ ਬਿਰਜੂ ਮਹਾਰਾਜ ਦੇ ਕਥਕ ਪ੍ਰੋਗਰਾਮ ਵਾਸਤੇ ਸਟੇਜ ਸੈਟ ਹੋਣ ਲਗਾ। ਮਹਾਰਾਜ ਬੀਰ ਸਿੰਘ ਜੀ ਨੇ ਆਪ ਮਾਈਕ ਤੇ ਅਨਾਊਂਸ ਕੀਤਾ ਕਿ ਸਭ ਨਾਮਧਾਰੀ ਸਿੰਘ ਸੀਟਾਂ (ਕੁਰਸੀਆਂ) ਦਾ ਤਿਆਗ ਕਰਕੇ ਸਟੇਜ ਦੀਆਂ ਬਾਹੀਆਂ 'ਚ ਆਣ ਕੇ ਬੈਠ ਜਾਣ ਇਸ ਗਲ ਨੇ ਲਖਨਊ ਨਿਵਾਸੀਆਂ ਤੇ ਬਹੁਤ ਵਧੀਆ ਪ੍ਰਭਾਵ ਪਾਇਆ। ਸਟੇਜ ਦੀਆਂ ਦੋਵੇ ਬਾਹੀਆਂ ਵੀ ਭਰ ਗਈਆਂ ਸਨ ਜਦੋਂ ਕੋਈ ਇਕ ਦਰਜਨ ਸਾਜ਼ਿੰਦੇ ਆ ਕੇ ਆਪਣੇ ਅਸਥਾਨ ਤੇ ਬੈਠ ਗਏ, ਫਿਰ ਤਬਲੇ ਤੇ ਅਨੂਠੀ ਸੰਗਤ ਕਰਨ ਵਾਸਤੇ ਵਖਿਆਤ ਕਲਾਕਾਰ ਪੰਡਤ ਕਿਸ਼ਨ ਮਹਾਰਾਜ ਪੂਰੀ ਫੱਬ ਨਾਲ ਸਟੇਜ ਤੇ ਆਏ। ਉਹਨਾਂ ਦੇ ਆਉਣ ਤੇ ਵੀ ਸੁਆਗਤੀ ਤਾਲੀਆਂ, ਗੋਡਿਆਂ ਭਾਰ ਹੋ ਕੇ ਬੈਠਣ ਦੇ ਰਵਾਇਤੀ ਅੰਦਾਜ਼ ਤੇ ਵੀ ਤਾਲੀਆਂ ਅਤੇ ਜਦੋਂ ਸਾਰੇ ਸਾਜ਼ਿੰਦਿਆਂ ਨੇ ਮੇਲ ਕੇ ਲਹਿਰਾ ਵਜਾਇਆ ਤੇ ਪੰਡਤ ਕਿਸ਼ਨ ਮਹਾਰਾਜ ਦੀਆਂ ਚਕਰਧਾਰ ਪਰਨਾਂ ਤੇ ਥਾਪਾਂ ਵਜਣ ਲਗੀਆਂ ਤਾਂ ਫੇਰ ਹਾਲ ਤਾਲੀਆਂ ਨਾਲ ਗੂੰਜ ਉਠਿਆ। ਤਬਲੇ ਤੋਂ ਇਲਾਵਾ ਸਿਤਾਰ, ਸਾਰੰਗੀ, ਮਰਦੰਗ ਅਤੇ ਹਾਰਮੋਨੀਅਮ ਦੀ ਸੰਗਤ ਹੋ ਰਹੀ ਸੀ। ਹਾਰਮੋਨੀਅਮ ਤੇ ਬੈਠਾ 'ਹਰੀ' ਮਧੁਰ ਬੋਲਾਂ ਨਾਲ ਗਾਉਂਦਾ ਸੀ। ਯਮਨ ਰਾਗ ਵਿਚ ਹਰੀ ਨੇ ਬੰਦਨਾ ਗਾਈ ਤੇ ਕਥਕ ਨਰੇਸ਼ ਪੰਡਤ ਬਿਰਜੂ ਮਹਾਰਾਜ ਨੇ ਪੂਰੀ ਸ਼ਾਨ ਨਾਲ ਸਟੇਜ ਤੇ ਪਰਵੇਸ਼ ਕੀਤਾ।

## ਕੱਥਕ ਸਮਰਾਟ ਬਿਰਜੂ ਮਹਾਰਾਜ—

ਬਿਰਜੂ ਮਹਾਰਾਜ ਨੇ ਆ ਕੇ ਮਾਈਕ ਤੇ ਕੁਝ ਮਿਠੇ ਮਿਠੇ ਸ਼ਬਦ ਇੰਜ ਕਹੇ।

"ਮੇਰਾ ਲਖਨਊ ਘਰ ਹੈ, ਹਮਾਰਾ ਫਰਜ਼ ਬਣਤਾ ਹੈ ਕਿ ਗੁਰੂ ਜੀ ਕਾ ਯਹਾਂ ਸੁਆਗਤ ਕਰੇਂ। ਗੁਰੂ ਜੀ ਨੇ ਹਮਾਰੇ ਸ਼ਹਿਰ ਮੇਂ ਆ ਕਰ ਕਲਾਕਾਰੋਂ ਕੋ ਬਹੁਤ ਜ਼ਿਆਦਾ ਪਿਆਰ ਦੀਆਂ ਹੈ ਹਮ ਉਨ ਕੇ ਬਹੁਤ ਆਭਾਰੀ ਹੈ ਜਿਤਨਾ ਜ਼ਿਆਦਾ ਉਨਕਾ ਪਿਆਰ ਹੈ ਉਤਨਾ ਹੀ ਆਨੰਦ ਆਤਾ ਹੈ।"

ਤੇ ਫਿਰ ਸ਼ੁਰੂ ਹੋ ਗਿਆ ਹਥਾਂ ਪੈਰਾਂ ਦਾ ਸੰਘਰਸ਼। ਹਥਾਂ ਨਾਲ ਕਿਸ਼ਨ ਮਹਾਰਾਜ ਤਬਲੇ ਤੇ ਜ਼ਬਰਦਸਤ ਤਾਲਬਧ ਗੜਗੱਜ ਪੈਦਾ ਕਰ ਰਹੇ ਸਨ ਅਤੇ ਪੈਰਾਂ ਨਾਲ ਉਹੀ ਤਾਲ ਅਤੇ ਲੈਅ ਬਿਰਜੂ ਮਹਾਰਾਜ ਪੈਦਾ ਕਰ ਰਹੇ ਸਨ। ਚੇਹਰੇ ਹਥਾਂ ਅਖੀਆਂ ਨਾਲ ਵੱਖ ਵੱਖ ਤਰ੍ਹਾਂ ਦੀਆਂ ਮੁਦਰਾਵਾਂ ਨਾਲ ਵੱਖ ਵੱਖ ਤਰ੍ਹਾਂ ਦੇ ਭਾਵ ਪੈਦਾ ਕਰ ਰਹੇ ਸਨ। ਕਿਸ਼ਨ ਮਹਾਰਾਜ ਨੇ ਅਨਾਊਂਸ ਕੀਤਾ "ਆਧਾ ਟੁਕੜਾ ਹਮ ਬਜਾਏਂਗੇ ਔਰ ਬਿਰਜੂ ਮਹਾਰਾਜ ਤਿਹਾਈ ਨਾਚੇਂਗੇ ਫਿਰ ਪਹਿਲ ਉਨ ਕੇ ਹਾਥ ਮੇ ਹੋਂਗੀ ਔਰ ਹਮ ਤਿਹਾਈ ਬਜਾਏਂਗੇ। ਇਸ ਖੇਲ ਵਿਚ ਵੱਡੀ ਗੱਲ ਇਹ ਸੀ ਕਿ ਪਤਾ ਨਹੀਂ ਕਿਸ ਮਾਤਰਾ ਤੋਂ ਕਿਸੇ ਨੂੰ ਤਿਹਾਈ ਬਨਾਉਣੀ ਪੈ ਜਾਵੇ। ਯਕ ਦਮ ਮਾਤਰਾਵਾਂ ਦੀ ਤਿੰਨ ਹਿਸਿਆਂ ਵਿਚ ਵੰਡ ਕਰਨੀ ਔਖਾ ਕੰਮ ਹੈ। ਪਰ ਦੋਹਾਂ ਮਹਾਨ ਕਲਾਕਾਰਾਂ ਵਾਸਤੇ ਇਹ ਚਮਤਕਾਰ ਕਿਹੜੀ ਵਡੀ ਗੱਲ ਸੀ।

ਕਿਸ਼ਨ ਮਹਾਰਾਜ ਵਲੋਂ ਨਾਲੋ ਨਾਲ ਵਿਆਖਿਆ ਨੇ ਵੀ ਰੋਚਕਤਾ ਕਾਇਮ ਰਖੀ "ਦੁਆਪਰ ਵਿਚ ਕਿਸ਼ਨ ਸੁਦਾਮਾ ਗੇਂਦ ਖੇਲਤੇ ਥੇ, ਲੈਅ ਕਾਰੀ ਕਾ ਗੇਂਦ ਕਿਸ਼ਨ ਮਹਾਰਾਜ ਔਰ ਬਿਰਜੂ ਮਹਾਰਾਜ ਆਜ ਖੇਲ ਰਹੇ ਹੈਂ।...ਕਾਨ੍ਹਪੁਰ ਮੇਂ ਕ੍ਰਿਕਟ ਚਲ ਰਹਾ ਹੈ ਯਹਾਂ ਭੀ ਟੈਸਟ ਮੈਚ ਹੋ ਰਿਹਾ ਹੈ।"



**ਫੁਲ ਖਿੜ ਰਹੇ ਹਨ** :—ਸਤਿਗੁਰੂ ਪ੍ਰਤਾਪ ਸਿੰਘ ਦੇ ਸੰਗੀਤ ਬਾਗ ਦੇ ਫੁਲ ਖਿੜ ਕੇ ਖੁਸ਼ਬੋਆਂ ਵੰਡਣ ਲਗ ਪਏ ਹਨ :—ਧਰਮਵੀਰ ਸਿੰਘ (ਮਹਾਨ ਉਸਤਾਦ ਵਲਾਇਤ ਖਾਂ ਦੇ ਨੌਜੁਆਨ ਸ਼ਾਗਿਰਦ) ਨੇ ਰਾਗ ਬਾਗੇਸ਼ਵਰੀ ਦੀ ਕੁਸ਼ਲ ਅਵਤਾਰਨਾ ਕਰਕੇ ਸਰੋਤਿਆਂ ਦਾ ਪਿਆਰ ਜਿਤ ਲਿਆ। ਤਬਲੇ ਤੇ ਸ੍ਰੀ ਚੰਦਰ ਮੋਹਨ ਨੇ ਸਾਥ ਦਿਤਾ।



ਬੁਧਾ ਦਿਤੀਆ ਮੁਖਰਜੀ ਇਸ ਵੇਲੇ ਦੇਸ਼ ਦਾ ਚੜਦਾ ਹੋਇਆ ਅਲੌਕਿਕ ਕਲਾਕਾਰ ਹੈ। ਸਿਤਾਰ ਤੇ ਰਾਗ ਪੂਰੀਆਂ ਕਲਿਆਨ ਵਜਾ ਕੇ ਬਹੁਤ ਵਾਹ ਵਾਹ ਖਟੀ। ਤਬਲੇ ਤੇ ਗੋਪਾਲ ਬੈਨਰਜੀ।



ਲਖਨਊ ਦੇ ਹਰ ਵਰਗ ਦੇ ਲੋਕਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸਗੀਤ ਸੰਮੇਲਨ ਬਹੁਤ ਹਰਮਨ ਪਿਆਰਾ ਹੋਇਆ। ਸਜਿਉਂ ਚੌਥੇ ਹਿੰਦੀ ਦੀ ਪ੍ਰਸਿਧ ਲੇਖਕਾ ਸ੍ਰੀਮਤੀ ਸ਼ਿਵਾਨੀ ਆਪਣੇ ਸਹਿਯੋਗੀਆਂ ਨਾਲ ਬੈਠੇ ਹਨ।



ਕੈਨੇਡਾ ਤੋਂ ਆਏ ਨੌਜੁਆਨ ਸੂਬਾ ਰੇਸ਼ਮ ਸਿੰਘ [ਕੈਮਰਾਧਾਰੀ], ਸੰਮੇਲਨ ਵਿਚ ਅਨਥਕ ਕੰਮ ਕਰਨ ਵਾਲੇ ਵਾਲੰਟੀਅਰਾਂ ਨਾਲ......



**ਕੀਰਤਨੀ ਜੱਥਾ** :—ਬਸੰਤ ਪੁਰਬ ਤੇ ਰੱਸਮਈ ਕੀਰਤਨ ਕਰਦੇ ਹੋਏ : ਖਬੇ ਤੋਂ ਸੰਤ ਖਚਾਨ ਸਿੰਘ ਜੀ ਤਬਲੇ ਨਾਲ, ਬਲਦੇਵ ਸਿੰਘ, ਹਰਬੰਸ ਸਿੰਘ ਹਾਰਮੋਨੀਅਮ ਤੇ, ਨਾਲ ਸੰਤ ਗੁਰਮੁਖ ਸਿੰਘ, ਸਤ ਗੁਰਬਖਸ਼ ਹਰਸ਼ੇ ਤੇ ਸੰਤ ਗੁਰਬਖਸ਼ ਸਿਘ ।



**ਸ਼ੁਕਰਾਨੇ ਵਿਚ ਜੁੜੇ ਹੱਥ** :—ਸ ਹਰਭਜਨ ਸਿੰਘ, ਕੁਲਦੀਪ ਸਿੰਘ ਜਥੇਦਾਰ ਸੇਵਾ ਸਿੰਘ ਆਦਿਕ ਅਰਦਾਸ ਦੀ ਮੁਦਰਾ ਵਿਚ

ਫਿਰ ਬਿਰਜੂ ਮਹਾਰਾਜ ਨੇ ਪੈਰਾਂ ਦਾ ਕਮਾਲ (foot work) ਦਿਖਾਇਆ । ਇਕ ਠੁਮਰੀ "ਜਾਨੇ ਸੈ ਪਹਿਲੇ ਸੁਣੋ ਸਾਜਣਵਾ" ਆਪ ਮਧੁਰ ਗਲੇ ਨਾਲ ਗਾਈ ਤੇ ਨਾਲੋ ਨਾਲ ਭਾਵਾਂ ਨੂੰ ਦਰਸਾਉਣ ਲਈ ਅਭਿਨੈ ਕੀਤਾ । ਫਿਰ ਲੈ ਕਾਰੀ ਦਾ ਕਮਾਲ ਦਰਸਾਉਂਦਿਆਂ ਹਿਰਨ ਅਤੇ ਸ਼ੇਰ ਦੀਆਂ ਚਾਲਾਂ ਦਰਸਾਈਆਂ। ਅੰਤ ਉਤੇ ਅਹਲਿਆ ਉਧਾਰ ਦਾ ਭਾਵ ਨ੍ਰਿਤ ਪੇਸ਼ ਕਰਕੇ ਅਧੀ ਰਾਤ ਗਈ ਇਹ ਸਭਾ ਸਮਾਪਤ ਹੋਈ ।

### ਸ: ਮਹਿੰਦਰ ਸਿੰਘ ਦਾ ਗਾਇਣ—

6 ਫਰਵਰੀ ਮੰਗਲਵਾਰ :—ਅੱਜ ਸੰਮੇਲਨ ਦੀ ਆਖਰੀ ਸਭਾ ਸੀ । ਹਾਲ ਫੇਰ ਖਚਾ ਖਚ ਭਰ ਗਿਆ ਸੀ ਅਜ ਉਸਤਾਦ ਵਲਾਇਤ ਖਾਂ ਦੀ ਸਿਤਾਰ ਹੋਣੀ ਸੀ ਜਿਸ ਨੂੰ ਸੁਨਣ ਲਈ ਦੂਰ ਦੂਰ ਤੋਂ ਲੋਕ ਆਏ ਸੀ ।

ਸਭਾ ਦੇ ਆਰੰਭ ਵਿਚ ਹੀ ਸ: ਮਹਿੰਦਰ ਸਿੰਘ ਨੇ ਆਪਣੇ ਸੁਰੀਲੇ ਗਾਇਣ ਨਾਲ ਠੁਕ ਬੰਨ ਦਿਤਾ । ਤਬਲੇ ਤੇ ਸਾਥ ਸ: ਅਵਤਾਰ ਸਿੰਘ ਦੇ ਰਹੇ ਸਨ ਅਤੇ ਸਾਰੰਗੀ ਇੰਦਰ ਲਾਲ ਵਜਾ ਰਹੇ ਸਨ। ਦਰਦ ਅਤੇ ਸੋਜ਼ ਭਰੀ ਆਵਾਜ਼ ਨਾਲ ਰਾਗ ਪੂਰੀਆ ਵਿਚ ਜਦੋਂ ਉਹਨਾਂ ਗਾਇਆ ਕਿਉ ਮਨ ਸੋਚ ਕਰੇ ਤਾਂ ਸ੍ਰੋਤੇ ਵਿਸਮਾਦ ਵਿਚ ਮੁੰਦੇ ਗਏ । ਫਿਰ ਛੋਟਾ ਖਿਆਲ ਮੁਸ਼ਕਲ ਕਰੋ ਆਸਾਨ ਆਜ ਮੋਰੀ ਨੇ ਵੀ ਸਮਾ ਬੰਨ ਦਿਤਾ। ਰਵਾਇਤੀ ਮੁਰਕੀਆਂ ਅਤੇ ਖਟਕਿਆਂ ਨਾਲ ਆਭੂਸ਼ਤ ਦੋ ਠੁਮਰੀਆਂ ਮਿਸ਼ਰ ਗਾਰਾ ਅਤੇ ਪਹਾੜੀ ਵਿਚ ਗਾ ਕੇ ਆਪਣਾ ਪ੍ਰੋਗਰਾਮ ਸਮਾਪਤ ਕੀਤਾ । ਉਨ੍ਹਾਂ ਦੀ ਠੁਮਰੀ "ਬੇਦਰਦੀ ਨੈਣਾਂ ਮਲਾਏ ਚਲਾ ਜੀ" ਨੇ ਤਾਂ ਆਨੰਦ ਦੀਆਂ ਸਿਖਰਾਂ ਛੂਹਾਂ ਦਿਤੀਆਂ। ਸ: ਅਵਤਾਰ ਸਿੰਘ ਨੇ ਆਪਣੇ ਮਿਠੇ ਤਬਲਾ ਵਾਦਨ ਨਾਲ ਆਨੰਦ ਮਈ ਸਾਥ ਦਿਤਾ ਲਖਨਊ ਵਾਲਿਆਂ ਦੇ ਦਿਲਾਂ ਤੇ ਸ: ਮਹਿੰਦਰ ਸਿੰਘ ਦੇ ਗਾਇਣ ਦੀ ਛਾਪ ਲਗ ਗਈ ।

### ਵੀਣਾ ਵਾਦਨ—

ਸ: ਮਹਿੰਦਰ ਸਿੰਘ ਪਿਛੋਂ ਵਚਿਤਰ ਵੀਣਾ ਦਾ ਪ੍ਰੋਗਰਾਮ ਹੋਇਆ। ਵਚਿਤਰ ਵੀਣਾ ਵਜਾਉਣ ਵਿਚ ਮੁਸ਼ਕਲ ਸਾਜ਼ ਹੈ ਪਰ ਯੋਗ ਕਲਾਕਾਰ ਦੇ ਹੱਥਾਂ ਵਿਚ ਬਹੁਤ ਮਧੁਰ ਵਜਦਾ ਹੈ । ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਹੁਤ ਪਸੰਦ ਸੀ। ਅਜ ਕਲ ਇਸ ਦੇ ਪ੍ਰਸਿੱਧ ਵਾਦਕ ਕਲਾਕਾਰ ਹਨ ਪੰਡਤ ਗੋਪਾਲ ਮਿਸ਼ਰਾ । ਇਹਨਾਂ ਰਾਗ ਪੂਰੀਆ ਕਲਿਆਣ ਵਜਾਇਆ । ਤਬਲੇ ਤੇ ਪੰਡਤ ਪਰੇਮ ਵਲਭ ਨੇ ਸੰਗਤ ਕੀਤੀ ਅਤੇ ਫੇਰ ਮਿਸ਼ਰ ਖਮਾਜ ਤੇ ਪੀਲੂ ਕਾਫੀ ਦੇ ਵਜਾਉਣ ਸਮੇਂ ਸ਼ਿਆਮਲ ਚੌਧਰੀ ਨੇ ਤਬਲਾ ਵਜਾਇਆ ।

### ਹਰਭਜਨ ਸਿੰਘ—

ਵਚਿਤਰ ਵੀਣਾ ਉਪਰੰਤ ਧਮਾਰ ਗਾਇਣ ਹੋਇਆ । ਸ੍ਰੀ ਜੀਵਨ ਨਗਰ ਵਿਦਿਆਲੇ ਦੀ ਉਪਜ, ਮਹਾਰਾਜ ਬੀਰ ਸਿੰਘ ਅਤੇ ਪੰਡਤ ਮਹਾਂਦੇਵ ਕਥਕ ਤੋਂ ਗਾਉਣ ਦੀ ਸਿਖਿਆ ਲੈ ਕੇ ਉਸਤਾਦ ਅਮਜਦ ਅਲੀ ਤੋਂ ਸਿਤਾਰ ਦੀ ਸਿਖਿਆ ਲੈਣ ਵਾਲੇ ਹਰਭਜਨ ਸਿੰਘ ਅਜ ਕਲ ਸ੍ਰੀ ਭੈਣੀ ਸਾਹਿਬ ਸੰਗੀਤ ਵਿਦਿਆਲੇ ਵਿਚ ਬੱਚਿਆਂ ਨੂੰ ਗਾਇਣ ਦੀ ਸਿੱਖਿਆ ਦਿੰਦੇ ਹਨ। ਧਰੁਪਦ ਧਮਾਰ ਦੀਆਂ ਪੁਰਾਣੀਆ ਬੰਦਸ਼ਾਂ ਦਾ ਖਜ਼ਾਨਾ ਇਨ੍ਹਾਂ ਮਹਾਰਾਜ ਬੀਰ ਸਿੰਘ ਤੋਂ ਪ੍ਰਾਪਤ ਕੀਤਾ ਹੈ । ਇਹਨਾਂ ਮਾਲਕੌਂਸ ਵਿਕ ਧਮਾਰ ਗਾਇਣ ਕੀਤਾ । ਪਖਾਵਜੀਆਂ ਵਜੋਂ ਜੋੜੀਆਂ ਤੇ ਸੰਗਤ ਕੀਤੀ ਆਪ ਮਹਾਰਾਜ ਬੀਰ ਸਿੰਘ ਜੀ ਨੇ ਜੋ ਪੰਜਾਬ ਘਰਾਣੇ ਦੇ ਤਬਲਾ ਵਾਦਨ ਦੇ ਮਾਹਿਰ ਹਨ ਅਤੇ ਦੂਸਰੇ ਪਾਸੇ ਉਸਤਾਦ ਭਾਈ ਨਿਹਾਲ ਸਿੰਘ । ਉਸਤਾਦ ਭਾਈ ਨਿਹਾਲ ਸਿੰਘ ਵੀ ਤਬਲਾ ਗਿਆਨ ਦਾ ਅਖੁਟ ਭੰਡਾਰ ਸਾਂਭੀ ਬੈਠੇ ਹਨ । ਇਸ ਸਾਰੇ ਪ੍ਰੋਗਰਾਮ ਨੇ ਬਹੁਤ ਪ੍ਰਭਾਵ ਕਾਇਮ ਕੀਤਾ ।

### ਮਹਾਨ ਉਸਤਾਦ ਵਲਾਇਤ ਖਾਂ

ਇਸ ਸਮੇਂ ਉਸਤਾਦ ਵਲਾਇਤ ਖਾਂ ਸਾਹਿਬ ਨੂੰ ਮਿਲਣ ਦੀ ਗਰਜ਼ ਨਾਲ ਜਦੋਂ ਮੈਂ ਗ੍ਰੀਨ ਰੂਮ ਵਲ ਗਿਆ ਤਾਂ ਅਗੋਂ ਦਰਵਾਜ਼ਾ ਬੰਦ ਸੀ ਤੇ ਦਸਿਆ ਗਿਆ ਕਿ ਅੰਦਰ ਡਾਕਟਰ ਆਇਆ ਹੈ । ਖਾਨ ਸਾਹਿਬ ਦੀ ਤਬੀਅਤ ਠੀਕ ਨਹੀਂ । ਪ੍ਰੋਗਰਾਮ ਬਾਰੇ ਚਿੰਤਾ ਹੋਣੀ ਸੁਭਾਵਕ ਸੀ ਅੰਤ ਡਾਕਟਰ ਨੇ ਕਿਹਾ ਕਿ ਕੇਵਲ ਦਸ ਮਿੰਟ ਸਿਤਾਰ ਵਜਾ ਸਕਦੇ ਹਨ ।

ਪਰ ਉਸਤਾਦ ਸਾਹਿਬ ਜਦੋਂ ਇਕ ਵਾਰ ਸਟੇਜ ਤੇ ਬੈਠ ਗਏ ਤਾਂ ਨਾ ਹੀ ਉਹਨਾਂ ਦਾ ਵਜਾਉਣ ਤੋਂ ਹਟਣ ਨੂੰ ਜੀਅ ਕਰੇ ਅਤੇ ਨਾ ਹੀ ਸਰੋਤੇ ਸੁਨਣ ਤੋਂ ਹਟਣ। ਉਸਤਾਦ ਸਾਹਿਬ ਜਦੋਂ ਤਬਲੇ ਦੇ ਮਹਾਨ ਕਲਾਕਾਰ ਪੰਡਤ ਸਾਮਤਾ ਪ੍ਰਸਾਦ (ਗੋਦਈ ਮਹਾਰਾਜ) ਨਾਲ ਸਟੇਜ ਤੇ ਆਏ ਤਾਂ ਸਰੋਤਿਆਂ ਨੇ ਹਾਰਦਿਕ ਅਭਿਨੰਦਨ ਕੀਤਾ। ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਜਦੋਂ ਉਹਨਾਂ ਰਾਗ ਝੰਝੋਟੀ ਵਿਚ ਆਲਾਪ ਸ਼ੁਰੂ ਕੀਤਾ ਤਾਂ ਸਿਤਾਰ ਦਾ ਇਕਲਾ ਇਕਲਾ ਬੋਲ ਤੇ ਟੁਣਕਾਰ ਦਿਲਾਂ ਨੂੰ ਧੂਹਾਂ ਪਾਈ ਜਾਵੇ। ਉਹਨਾਂ ਦੇ ਪੋਟਿਆਂ ਦੇ ਲਗਣ ਦੀ ਦੇਰ ਸੀ ਕਿ ਸਿਤਾਰ ਗਾਉਣ ਲਗ ਪਈ। ਇੰਜ ਪ੍ਰਤੀਤ ਹੋਵੇ ਜਿਵੇਂ ਕੋਈ ਮਹਿਬੂਬਾਂ ਦਲੀਲਾਂ ਦੇ ਕੇ, ਹਾੜੇ ਕਢ ਕੇ ਦੂਰ ਗਏ ਮਾਹੀ ਨੂੰ ਬੁਲਾਉਣ ਲਈ ਕਹਿ ਰਹੀ ਹੋਵੇ ਕਿ ਪਰਦੇਸੀਆ ਆ ਜਾ। ਆਲਾਪ ਸ਼ੁਰੂ ਹੁੰਦਿਆਂ ਹੀ ਵਾਹ ਵਾਹ ਦੀ ਦਾਦ ਮਿਲਣੀ ਸ਼ੁਰੂ ਹੋ ਗਈ। ਸੁਰਾਂ ਦੇ ਅਨੇਕਾਂ ਪ੍ਰਕਾਰਾਂ ਦੇ ਸੁਮੇਲ ਪੈਦਾ ਕਰਕੇ ਰੱਖ ਦਿੱਤੇ। ਬਾਰੀਕ ਤੋਂ ਬਾਰੀਕ ਧੁਨੀ ਨੂੰ ਲੋਕਾਂ ਪੂਰੀ ਇਕਾਗਰਤਾ ਅਤੇ ਖਾਮੋਸ਼ੀ ਨਾਲ ਸੁਣਿਆ। ਸਿਤਾਰ ਹੁਣ ਤੂੰ ਹੀ-ਤੂੰ ਹੀ ਆਲਾਪ ਰਹੀ ਸੀ। ਚਕਾਰੀ ਅਤੇ ਪਰਦਿਆਂ ਦੇ ਵੱਖ ਵੱਖ ਪਰਯੋਗ ਨੇ ਅਜੀਬ ਧੁਨੀਆਂ ਪ੍ਰਕਾਸ਼ਮਾਨ ਕਰ ਦਿੱਤੀਆਂ।

**ਇਕ ਇਕ ਸੁਰ ਦੀ ਬਰਤ—**

ਜਦੋਂ ਪੰਡਤ ਸਾਮਤਾ ਪ੍ਰਸਾਦ ਨੇ ਆਪਣੇ ਰਵਾਇਤੀ ਅੰਦਾਜ਼ ਵਿਚ ਬਹੁਤ ਕੋਮਲਤਾ ਭਰਪੂਰ ਤਬਲਾ ਸ਼ੁਰੂ ਕੀਤਾ ਤਾਂ ਹੋਰ ਹੀ ਰੰਗ ਬਣ ਗਿਆ। ਖਾਂ ਸਾਹਿਬ ਨੇ ਫੁਰਮਾਇਆ ਕਿ ਬਜ਼ੁਰਗ ਕਹਿੰਦੇ ਸਨ ਕਿ ਆਲਾਪ ਵਿਚ ਵੀ ਇਕ ਇਕ ਸੁਰ ਦੀ ਬਰਤ ਹੋਣੀ ਚਾਹੀਦੀ ਹੈ ਅਤੇ ਤਾਨਾਂ ਵਿਚ ਵੀ ਅਤੇ ਇਸ ਕ੍ਰਿਆ ਨੂੰ ਰੂਪਮਾਨ ਕਰਕੇ ਵਖਾਇਆ।

**ਸਾਰੀ ਰਾਤ ਬਜਾਊ—**

ਖਾਂ ਸਾਹਿਬ ਨੇ ਜਦੋਂ ਦਰੁਤ ਗਤ ਸ਼ੁਰੂ ਕੀਤੀ ਤਾਂ ਵੱਖ ਵੱਖ ਅੰਦਾਜ਼ ਨਾਲ ਵਜਾਉਦਿਆਂ ਕਿਹਾ ਕਿ ਗੱਤ ਕਿਨਿਆਂ ਪਰਕਾਰਾਂ ਨਾਲ ਬਣ ਸਕਦੀ ਹੈ ਜ਼ਰਾ ਮਲਾਹਜ਼ਾ ਫਰਮਾਉ ਤੇ ਫੇਰ ਉਹਨਾਂ ਕਦੇ ਕਿਸੇ ਪਾਸਿਉਂ ਕਦੇ ਕਿਸੇ ਸੁਰਾਂ ਤੋਂ ਇਸ ਤਰ੍ਹਾਂ ਸਮ ਤੇ ਆ ਆ ਕੇ ਗੱਤ ਦੇ ਵਿਲਖਣ ਤੋਂ ਵਿਲਖਣ ਨਮੂਨੇ ਪੇਸ਼ ਕੀਤੇ ਜਿਵੇਂ ਮਸ਼ੀਨ ਤੋਂ ਗੋਲੇ ਉਣ ਉਣ ਕੇ ਸੁਟੀਂਦੇ ਹਨ। ਖਾਂ ਸਾਹਿਬ ਨੇ ਡਾਕਟਰ ਦੀ ਏਨੀ ਕੁ ਸਲਾਹ ਹੀ ਮੰਨੀ ਕਿ ਝਾਲਾ ਨਹੀਂ ਵਜਾਇਆ ਪਰ ਪਹਿਲਾਂ ਆਪ ਮੁਖ ਦੁਆਰਾ ਗਾ ਕੇ ਫੇਰ ਸਿਤਾਰ ਤੇ ਉਹੀ ਟੁਕੜੇ ਸੋਹਨੀ, ਬਸੰਤ, ਮੁਲਤਾਨੀ, ਪਹਾੜੀ ਆਦਿਕ ਰਾਗਾਂ ਵਿਚ ਗਾ ਕੇ ਮੁੜ ਆਪਣੇ ਮੁਢਲੇ ਅਸਥਾਨ ਤੇ ਆਉਂਦੇ ਰਹੇ। ਇਸ ਦੌਰਾਨ ਉਹਨਾਂ ਮਾਈਕ ਤੇ ਕਿਹਾ—

'ਏਕ ਤੋ ਸਤਿਗੁਰੂ ਜੀ ਕੀ ਕਾਨਫਰੰਸ ਦੂਸਰੇ ਇਤਨੇ ਅੱਛੇ ਸੁਨਣੇ ਵਾਲੇ (Listners) ਹੈ ਮੈਂ ਸਾਰੀ ਰਾਤ ਬਜਾਣਾ ਚਾਹਤਾ ਹੂੰ।'

ਫਿਰ ਗਾ ਕੇ ਅਤੇ ਵਜਾ ਕੇ ਰਾਜਸਥਾਨ ਦਾ ਮਾਂਡ ਸੁਣਾਇਆ। ਫਿਰ ਲਖਨਊ ਅੰਗ ਦੀ ਠੁਮਰੀ ਵਿਚ ਬਗੈਰ ਤੁਣਕੇ (Stroke) ਤੋਂ ਹੀ ਸੁਰਾਂ ਪੈਦਾ ਕਰਕੇ ਇਸ ਸੰਗੀਤ ਮਹਾਂ ਸੰਮੇਲਣ ਦੇ ਆਨੰਦਮਈ ਵਾਤਾਵਰਣ ਨੂੰ ਸਿਖਰਾਂ ਤੇ ਪਹੁੰਚਾ ਦਿੱਤਾ।

**ਸਮਾਪਤੀ : ਸ਼ੁਭ ਉਪਦੇਸ਼—**

ਸਤਿਗੁਰੂ ਜੀ ਨੇ ਇਸ ਮਹਾਂ ਸੰਗੀਤ ਯਗ ਦੇ ਅੰਤ ਵਿਚ ਕੁਝ ਸ਼ਬਦ ਕਹਿ ਕੇ ਵਿਧੀਵਤ ਤੌਰ ਤੇ ਸਮਾਪਤੀ ਕੀਤੀ।

ਆਪ ਜੀ ਨੇ ਪ੍ਰਬੰਧ ਵਿਚ ਰਹਿ ਗਈਆਂ ਸੰਭਾਵਤ ਤਰੁਟੀਆਂ ਲਈ ਖਿਮਾ ਯਾਚਨਾ ਕੀਤੀ। ਲਖਨਊ ਨਿਵਾਸੀਆਂ ਦੇ ਸਹਿਯੋਗ ਖਾਸ ਕਰਕੇ, ਸ੍ਰੀਮਤੀ ਸੁਸ਼ੀਲਾ ਮਿਸ਼ਰਾ ਪ੍ਰੋਡਿਊਸਰ ਸ਼ਾਸਤਰੀ ਸੰਗੀਤ ਆਕਾਸ਼ਬਾਣੀ ਲਖਨਊ, ਸ: ਕਰਮਜੀਤ ਸਿੰਘ ਆਦਿਕ ਦਾ ਧੰਨਵਾਦ ਕੀਤਾ। ਉਸਤਾਦ ਅਮਜਦ ਅਲੀ ਤੇ ਸ: ਗੁਰਦੇਵ ਸਿੰਘ ਦੇ ਸਹਿਯੋਗ ਤੇ ਉਦਮ ਦਾ ਜ਼ਿਕਰ ਕੀਤਾ। ਆਪਣੇ ਫਰਮਾਇਆ ਕਿ ਜਿਵੇਂ ਗੰਨਾ ਚੂਪਦਿਆਂ ਮੁਢ ਵਲ ਜਾਂਦਿਆ ਉਹ ਮਿਠਾ ਹੁੰਦਾ ਜਾਂਦਾ ਹੈ ਅਤੇ ਸਭ ਤੋਂ ਮਿਠੀ ਪੋਰੀ ਚੂਪਣ ਬਾਅਦ ਗੰਨਾ ਖਤਮ ਹੋ ਜਾਂਦਾ ਹੈ ਇਵੇਂ ਹੀ ਅੱਜ ਉਸਤਾਦ ਵਲਾਇਤ ਖਾਂ ਸਾਹਿਬ ਦੁਆਰਾ ਆਨੰਦ ਮਈ ਸੰਗੀਤ ਸੁਨਣ ਉਪਰੰਤ ਕਾਨਫਰੰਸ ਸਮਾਪਤ ਹੋ ਗਈ ਹੈ। ਉਸਤਾਦ ਵਲਾਇਤ ਖਾਂ ਧਰਮ ਭਾਵਨਾ ਰਖਦੇ ਹਨ। ਇਹਨਾਂ ਦੀ ਤਬੀਅਤ ਠੀਕ ਨਹੀਂ ਸੀ ਫਿਰ ਵੀ ਏਨਾ ਵਜਾਇਆ ਹੈ।

ਪੰਡਤ ਕਿਸ਼ਨ ਮਹਾਰਾਜ ਨੇ ਆਪਣੀ ਹੀ ਕਾਨਫਰੰਸ ਜਾਣ ਕੇ ਪੂਰਾ ਸਹਿਯੋਗ ਦਿੱਤਾ ਹੈ। ਲੋਕਾਂ ਨੂੰ ਚਾਹੀਦਾ ਹੈ ਕਿ ਸ਼ਰਾਬ, ਮਾਸ ਪਾਰਟੀਆਂ ਸ਼ਾਦੀਆਂ ਤੇ ਅਨੋ ਖਰਚ ਨੂੰ ਬੰਦ ਕਰਕੇ ਅਜਿਹੇ ਪ੍ਰੋਗਰਾਮ ਕਰਿਆ ਕਰਨ ਜਿਸ ਨਾਲ ਆਪਣੀ ਭਾਰਤੀ ਸਭਿਅਤਾ ਅਤੇ ਸਭਿਆਚਾਰ ਨਾਲ ਨਾਤਾ ਜੁੜੇ। ਅੰਤ ਤੇ ਉਹਨਾਂ ਸਭ ਲੋਕਾਂ ਨੂੰ ਖੁਸ਼ੀਆਂ ਪਖਸ਼ ਕੇ ਨਿਹਾਲ ਕਰ ਦਿੱਤਾ।

**ਲਖਨਊ ਦੀਆਂ ਯਾਦਾਂ—**

ਲਖਨਊ ਨਵਾਬਾਂ ਦਾ ਸ਼ਹਿਰ ਹੈ ਇਥੋਂ ਦੇ ਇਮਾਮ ਬਾੜੇ, ਭੁਲ ਭੁਲਈਆਂ ਜਿਥੋਂ ਦੀਆਂ ਕੰਧਾਂ ਬਾਰੀਕ ਕੰਨਾਂ ਦੁਆਰਾ ਦੂਰ ਦੂਰ ਦੀਆਂ ਗੱਲਾਂ ਸੁਣਦੀਆਂ ਹਨ, ਰੂਮੀ ਦਰਵਾਜ਼ਾ, ਸ਼ਾਨਦਾਰ ਮਸਜਦਾਂ, ਬਾਗ, ਪਾਰਕ ਵੱਡੇ ਵੱਡੇ ਮਹੱਲ ਤੇ ਕੋਠੀਆਂ ਭਵਨ ਕਲਾ ਦੇ ਸ਼ਾਨਦਾਰ ਪੁਰਾਤਨ ਨਮੂਨੇ ਬੀਤੀ ਸਭਿਅਤਾ ਦੀ ਖਾਮੋਸ਼ ਕਹਾਣੀ ਸੁਣਾਉਂਦੇ ਹਨ। ਲਖਨਊ ਤਹਿਜ਼ੀਬ ਅਤੇ ਸ਼ਾਇਸਤਗੀ ਵਾਸਤੇ ਮਸ਼ਹੂਰ ਹੈ। ਇਥੇ ਸਾਹਿਤ ਤੇ ਸਭਿਆਚਾਰ ਨੇ ਉੱਚੀਆਂ ਸਿਖਰਾਂ ਛੋਹੀਆਂ ਹਨ। ਰਾਗ ਵਿਦਿਆ ਅਤੇ ਸੰਗੀਤ ਦੀ ਸਿਖਿਆ ਦੇਣ ਵਾਲਾ ਪ੍ਰਸਿੱਧ ਵਿਦਿਆਲਾ ਮੋਰੀਜ਼ ਕਾਲਜ ਆਫ਼ ਮਿਊਜ਼ਿਕ ਇਥੇ ਹੀ ਹੈ। ਵਿਸ਼ਾਲ ਯੂ. ਪੀ. ਪਰਦੇਸ਼ ਦੀ ਰਾਜਧਾਨੀ ਹੈ। ਐਸੇ ਕੇਂਦਰ ਤੇ ਇਕ ਕਾਨਫਰੰਸ ਦਾ ਸਫਲਤਾ ਪੂਰਬਕ ਹੋਣ ਅਤੇ ਪ੍ਰਤਿਸ਼ਠਾ ਦੇ ਸਭ ਪੁਰਾਣੇ ਰਿਕਾਰਡ ਮਾਤ ਕਰਨੇ ਬਹੁਤ ਵੱਡੀ ਗੱਲ ਹੈ ਅਤੇ ਭਾਰਤੀ ਸੰਗੀਤ ਵਾਸਤੇ ਸ਼ੁਭ ਸ਼ਗਨ ਹੈ।

ਲਖਨਊ ਸੰਗਤ ਦੇ ਸੂਬਾ ਹਰਨਾਮ ਸਿੰਘ ਦੋਸ਼ੀ, ਸੰਮੇਲਣ ਦੇ ਮੁੱਖ ਆਯੋਜਕ ਸ: ਹਰਭਜਨ ਸਿੰਘ, ਜੱਥੇਦਾਰ ਹਜ਼ਾਰਾ ਸਿੰਘ ਅਤੇ ਸਾਰੀ ਸੰਗਤ ਨੇ ਦਿਨ ਰਾਤ ਇਕ ਕਰਕੇ ਇਸ ਸੰਮੇਲਨ ਨੂੰ ਕਾਮਯਾਬ ਕੀਤਾ। ਪੰਜਾਬ ਹਰਿਆਣਾ ਦਿੱਲੀ ਤੋਂ ਵੱਡੀ ਗਿਣਤੀ 'ਚ ਗਈਆਂ ਸੰਗਤਾ ਨੇ ਵੀ ਸੇਵਾ ਵਿਚ ਹੱਥ ਵਟਾਇਆ।

ਸਮਾਂ ਬੀਤ ਰਿਹਾ ਹੈ ਯਾਦਾਂ ਅਜੇ ਵੀ ਤਾਜ਼ੀਆਂ ਹਨ। ●

# ਕੁਝ ਪ੍ਰਭਾਵ—ਕੁਝ ਆਸ਼ੀਰਵਾਦ

**ਲਖਨਊ ਸੰਮੇਲਨ ਵਿਚ ਨਾਮਧਾਰੀ ਬਾਲ ਕਲਾਕਾਰਾਂ ਦਾ ਪ੍ਰੋਗਰਾਮ ਸੁਣ ਕੇ ਸਰੋਤੇ ਅਤੇ ਪ੍ਰੈਸ ਵਾਲੇ ਬਹੁਤ ਪ੍ਰਭਾਵਤ ਹੋਏ। ਸੰਪਾਦਕ 'ਵਰਿਆਮ' ਨੇ ਕੁਝ ਪ੍ਰਤਿਸ਼ਟ ਸਜਨਾਂ ਦੇ ਪ੍ਰਭਾਵ ਲਿਖਤੀ ਰੂਪ ਵਿਚ ਇਕੱਤ੍ਰ ਕੀਤੇ ਜੋ ਹੇਠਾਂ ਦਿਤੇ ਜਾ ਰਹੇ ਹਨ।**

### ਚਮਤਕਾਰੀ ਘਟਨਾ

ਅਵਧ ਸਾਂਸਕ੍ਰਿਤਕ ਕਲਾ ਕੇਂਦਰ ਫੈਜ਼ਾਬਾਦ-ਅਯੁਧਿਆ ਦੇ ਸੰਸਥਾਪਕ ਤੇ ਪਖਾਵਜ ਦੇ ਮਸ਼ਹੂਰ ਵਿਦਵਾਨ ਸਵਾਮੀ ਪਾਗਲ ਦਾਸ ਦੀ ਰਾਏ :

"ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨਾਮਧਾਰੀ ਸੰਗੀਤ ਸੰਮੇਲਨ ਵਿਚ ਮੈਨੂੰ ਕਈ ਵਾਰ ਭਾਗ ਲੈਣ ਦਾ ਅਵਸਰ ਮਿਲਿਆ ਹੈ। ਅਤੇ ਇਸ ਵਿਚ ਮੈਨੂੰ ਇਵੇਂ ਲਗਦਾ ਹੈ ਕਿ ਇਸ ਸੰਮੇਲਨ ਵਿਚ ਜੋ ਕਲਾਕਾਰਾਂ ਅਤੇ ਸਰੋਤਿਆਂ ਨੂੰ ਸ਼ਾਂਤੀ ਅਤੇ ਸੁਖ ਮਿਲਦਾ ਹੈ ਉਹ ਸਪਰਸ਼ਨੀਅ ਹੈ। ਵਿਸ਼ੇਸ਼ ਕਰਕੇ ਵਰਤ-ਮਾਨ ਸ੍ਰੀ ਸਤਿਗੁਰੂ ਜੀ ਦੁਆਰਾ ਸੰਗੀਤ ਦੇ ਤਾਲ ਖੇਤਰ ਵਿਚ ਖੰਡ ਮਾਤਰਾਵਾਂ ਦੀ ਅਭਿਵਿਅਕਤੀ ਇਕ ਚਮਤਕਾਰੀ ਘਟਨਾ ਹੀ ਲਗਦੀ ਹੈ। ਛੋਟੇ ਛੋਟੇ ਨਾਮਧਾਰੀ ਬਾਲਕਾਂ ਦੁਆਰਾ ਪ੍ਰਦਰਸ਼ਤ ੧੩-੧/੪, ੧੩-੧/੨, ੧੪-੧/੪ ਮਾਤਰਾਂ ਦੇ ਤਾਲ ਆਪਣੇ ਆਪ ਵਿਚ ਮਹੱਤਵਪੂਰਨ ਹਨ।

ਸਾਡੀਆਂ ਮੰਗਲ ਕਾਮਨਾਵਾਂ ਇਸ ਸਮਾਜ ਦੇ ਨਾਲ ਹਨ। ਇਸ ਵਿਸ਼ਵਾਸ਼ ਦੇ ਨਾਲ ਕਿ ਨਾਮਧਾਰੀ ਸਮਾਜ ਦੁਆਰਾ ਸ਼ਾਸਤਰੀ ਸੰਗੀਤ ਦਾ ਭਵਿਖ ਉਜੱਲ ਹੈ।

### ਅਛੀ ਲੈਅਕਾਰੀ

ਪ੍ਰਸਿਧ ਤਬਲਾ ਕਲਾਕਾਰ, ਪੰ: ਪ੍ਰੇਮ ਵਲਭ :—

"ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਸੁਖਵਿੰਦਰ ਸਿੰਘ ਇਸ ਛੋਟੀ ਉਮਰ ਵਿਚ ਅੱਛਾ ਵਜਾ ਰਿਹਾ ਹੈ। ਹੱਥ ਵਿਚ ਬੋਲਾਂ ਦੀ ਸਫਾਈ, ਲੈਅਕਾਰੀ ਬਹੁਤ ਅੱਛੀ ਹੈ ਅਤੇ ਸਾਰ ਪੰਡਤ ਸ੍ਰੀ ਕਿਸ਼ਨ ਮਹਾਰਾਜ ਦਾ ਨਕਸ਼ਾ ਇਸਦੇ ਹੱਥ ਵਿਚ ਹੈ ਅਤੇ ਇਹ ਅਗੇ ਤਰੱਕੀ ਕਰੇਗਾ।"

### ਸ਼ੁਭ ਕਾਮਨਾਵਾਂ

ਸ੍ਰੀ ਕੁਮਾਰ ਗੰਧਰਭ ਦੇ ਸਪੁਤਰ ਤੇ ਨੌਜੁਆਨ ਕਲਾਕਾਰ ਸ੍ਰੀ ਮੁਕਲ ਸ਼ਿਵ ਪੁਤਰਾ ਨੇ ਸੁਖਵਿੰਦਰ ਸਿੰਘ ਦਾ ਤਬਲਾ ਸੁਣ ਕੇ ਆਪਣੇ ਵਿਚਾਰ ਇਵੇਂ ਪ੍ਰਗਟ ਕੀਤੇ :

"......ਭਾਵੇਂ ਸੰਗੀਤਕ ਖੇਤ੍ਰ ਵਿਚ ਪ੍ਰਤਿਭਾਸ਼ੀਲ ਅਭਿਵਿਅਕਤੀ ਨੂੰ ਹੀ ਆਲੋਚਕ ਅਤੇ ਸੁਹਿਰਦ ਸਹੀ ਅਰਥ ਵਿਚ ਦਾਦ ਦਿੰਦੇ ਹਨ, ਵਾਹਵਾ ਕਰਦੇ ਹਨ ਪਰ ਤਬਲਾ ਵਾਦਯ ਵਿਚ ਸ਼ਾਸਤਰੀ ਗਠਬੰਧਨ ਅਤੇ ਉਸ ਉਤੇ ਪ੍ਰਭੁਤਵ ਅੰਗੀਕ੍ਰਿਤ ਕਰਨਾ ਅਤੇ ਉਹ ਵੀ ਛੋਟੀ ਜਿਹੀ ਉਮਰ ਵਿਚ ਇਹ ਨਿਸ਼ਚੇ ਹੀ ਪ੍ਰਸ਼ੰਸਾਯੋਗ ਹੈ। ਸ੍ਰੀ ਸੁਖਵਿੰਦਰ ਸਿੰਘ ਨੂੰ ਮੇਰੀਆਂ ਪੂਰਨ ਸ਼ੁਭਕਾਮਾਵਾਂ ਸਹਿਤ ਪ੍ਰੇਮ –"

### ਉੱਚ ਸੰਸਕਾਰ

ਧਰੁਪਦ ਧਮਾਰ ਗਾਇਕੀ ਦੇ ਵਿਦਵਾਨ ਕਲਾਕਾਰ ਪੰਡਤ ਚਤਰਭੁਜ ਰਾਠੌਰ ਨੇ ਨਾਮਧਾਰੀ ਬਾਲ ਕਲਾਕਾਰਾਂ ਬਾਰੇ ਭਾਵ ਪੂਰਨ ਸ਼ਬਦਾਂ ਵਿਚ ਬਿਆਨ ਕਰਦਿਆਂ ਆਪਣੀ ਰਾਇ ਲਿਖੀ :

"ਬਚੇ ਸਾਡੇ ਭਾਰਤ ਦੀ ਸੰਸਕ੍ਰਿਤੀ ਦੇ ਹੋਣਹਾਰ ਵਿਅਕਤੀ ਹਨ। ਇਹ ਹੀ ਸਾਡੀ ਆਉਣ ਵਾਲੀ ਪੀੜੀ ਦੀ ਸੰਸਕ੍ਰਿਤੀ ਦੇ ਰਖਿਅਕ ਹਨ। ਮੈਂ ਨਾਮਧਾਰੀ ਸਤਿਗੁਰੂ ਜੀ ਦੇ ਭਵਿਖ ਦੇ ਹੋਣਹਾਰ ਛੋਟੇ ਛੋਟੇ ਬਾਲ ਕਲਾਕਾਰਾਂ ਦਾ ਸੰਗੀਤ ਸੁਣਿਆ ਹੈ। ਅਸਚਰਜ ਦੀ ਗਲ ਇਹ ਹੈ ਕਿ ਸਾਢੇ ਤੇਰਾਂ ਮਾਤਰਾਂ, ਸਾਢੇ ਚੌਦਾਂ ਮਾਤਰਾਂ, ਇਹਨ੍ਹਾਂ ਕਠਨ ਤਾਲਾਂ ਵਿਚ ਸ੍ਰੀ ਸਤਿਗੁਰੂ ਜੀ ਦੇ ਮਾਰਗ ਦਰਸ਼ਨ ਵਿਚ ਬਹੁਤ ਹੀ ਉਤਕ੍ਰਿਸ਼ਟ ਰਾਗਾਂ, ਸ਼ਬਦਾਂ ਦੀ ਅਤੇ ਲੈਅ ਦੀ ਅਤੇ ਸਰਗਮ ਦੇ ਛੋਟੇ ਛੋਟੇ ਟੁਕੜਿਆਂ ਨਾਲ ਜੋ ਨਵੀਆਂ ਰਚਨਾਵਾਂ ਸੁਣੀਆਂ ਜੋ ਬੜੇ ਬੜੇ ਉਸਤਾਦ ਵੀ ਅਸਚਰਜਨਕ ਰਹਿ ਗਏ। ਇਹ ਬਚੇ ਅਦਭੁਤ ਸ਼ਕਤੀ ਵਾਲੇ ਅਤੇ ਉਚੇ ਸੰਸਕਾਰ ਲੈ ਕੇ ਪ੍ਰਿਥਵੀ ਤੇ ਆਏ ਹਨ। ਸਾਖਿਆਤ ਜਿਵੇਂ ਕਿ ਸਵਰਗ ਦੇ ਅਵਤਾਰ ਪੈਦਾ ਹੋਏ ਹੋਣ ਐਸਾ ਮੈਨੂੰ ਮਹਿਸੂਸ ਹੋਇਆ ਅਤੇ ਇਹ ਸਤਿ ਹਕੀਕਤ ਹੈ ਜੋ ਮੈਂ ਪਰਤੱਖ ਆਪਣੀਆਂ ਨਜ਼ਰਾਂ ਨਾਲ ਦੇਖਿਆ ਅਤੇ ਕੰਨਾਂ ਨਾਲ ਸਰਵਨ ਕੀਤਾ ਹੈ। ਮੇਰੇ ਦਿਲ ਚੋਂ ਅਤੇ ਮੇਰੀ ਆਤਮਾ ਤੋਂ ਹਮੇਸ਼ਾ ਵਾਸਤੇ ਇਨ੍ਹਾਂ ਬਾਲ ਕਲਾਕਾਰਾਂ ਦੀ ਵਡੀਆਂ ਉਮਰਾਂ ਦੀ ਆਸੀਸ ਅਤੇ ਮੇਰੀ ਆਸ਼ੀਰਵਾਦ ਹੈ ਅਥਵਾ ਮੇਰੀਆਂ ਸ਼ੁਭ ਕਾਮਨਾਵਾਂ ਹਨ।"

### ਸਭ ਤਰ੍ਹਾਂ ਨਾਲ ਸੰਭਾਲਨਾ ਚਾਹੀਏ

ਸੁਖਵਿੰਦਰ ਸਿੰਘ ਜਿਸ ਨੇ ੪—੨—੭੯ ਦੀ ਸ਼ਾਮ ਨੂੰ ਤਬਲੇ ਤੇ ਸੁਤੰਤਰ ਵਾਦਨ ਕਰ ਕੇ ਸਭ ਦਾ ਮਨ ਮੋਹਿਆ ਬਾਰੇ ਗਾਇਕ ਕਲਾਕਾਰ ਪੰ: ਅਮਰ ਨਾਥ ਦੀ ਰਾਇ :

"ਮਹਾਰਾਜ ਸਤਿਗੁਰੂ ਜੀ ਦੀ ਸੰਗੀਤ ਪ੍ਰਥਾ ਵਿਚੋਂ ਇਹ ਬੱਚਾ ਬਹੁਤ ਅੱਛਾ ਵਜਾ ਰਿਹਾ ਹੈ। ਆਪਣੀ ਉਮਰ ਤੋਂ ਜ਼ਿਆਦਾ ਵਜਾ ਰਿਹਾ ਹੈ। ਵਡਿਆਂ ਨੂੰ ਸਭ ਤਰ੍ਹਾਂ ਨਾਲ ਸੰਭਾਲਨਾ ਚਾਹੀਏ। ਮੇਰੀ ਆਸੀਸ......।"

### ਤੇਰੇ ਜਿਹਾ ਨਾ ਹੋਰ

ਯੂ.ਪੀ. ਫੂਡ ਕਾਰਪੋਰੇਸ਼ਨ ਦੇ ਚੇਅਰਮੈਨ ਸ੍ਰੀ ਰਮਾ ਵਲਭ ਮਿਸ਼ਰ ਹਰ ਰੋਜ਼ ਪ੍ਰੋਗਰਾਮ ਸੁਨਣ ਆਉਂਦੇ। ਉਹਨਾਂ ਆਪਣੇ ਵਿਚਾਰ ਇਨ੍ਹਾਂ ਸ਼ਬਦਾਂ ਵਿਚ ਅੰਕਿਤ ਕੀਤੇ।

"ਸੰਗੀਤ ਸੰਮੇਲਨ ਤਾਂ ਅਜ ਤਕ ਬਹੁਤ ਹੁੰਦੇ ਰਹਿੰਦੇ ਹਨ। ਪਰੰਤੂ ਜੋ ਸ਼ਾਂਤ ਰੱਸਮਈ ਵਾਤਾਵਰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮਤ੍ਰੀ ਸੰਗੀਤ ਸੰਮੇਲਨ ਵਿਚ ਮੈਨੂੰ ਵੇਖਨ ਨੂੰ ਮਿਲਿਆ ਉਹੋ ਜਿਹਾ ਬਹੁਤ ਢੂੰਡਣ ਤੇ ਵੀ ਨਾ ਮਿਲਿਆ। ਸ਼ਾਂਤ ਵਾਤਾਵਰਨ, ਉਚ ਕੋਟੀ ਦੇ ਕਲਾਕਾਰ, ਸੰਗੀਤਕਾਰ, ਸਭ ਨੇ ਮਿਲ ਕੇ ਰੱਸ ਦਾ ਵਾਧਾ ਕੀਤਾ। ਛੋਟੇ ਛੋਟੇ ਬਾਲਕਾਂ ਨੂੰ ਉੱਚ ਕੋਟੀ ਦੇ ਕਲਾਕਾਰਾਂ ਦੁਆਰਾ ਦਿਤੀ ਗਈ ਸਿਖਿਆ ਦਾ ਪ੍ਰਦਰਸ਼ਨ ਵੀ ਸਰਾਹਨੀਯ ਹੈ।"



**ਦਰਸ਼ਕਾਂ ਦੇ ਦਰਮਿਆਨ** : ਲਖਨਊ ਸੰਮੇਲਨ ਦਾ ਇਕ ਵਿਸ਼ਾਲ ਦ੍ਰਿਸ਼ : ਦਰਸ਼ਕਾਂ ਵਿਚ ਬੈਠੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਖਬੇ ਪਾਸੇ ਬੈਠੇ ਹਨ ਸ. ਹਰਭਜਨ ਸਿੰਘ ਅਤੇ ਆਕਾਸ਼ਬਾਣੀ ਲਖਨਊ ਦੇ ਡਾਇਰੈਕਟਰ ਸ੍ਰੀ ਕੇ. ਕੇ. ਮਾਥੁਰ। ਸਜੇ ਪਾਸੇ ਸ. ਕਰਮਜੀਤ ਸਿੰਘ ਅਤੇ ਸ. ਜਸਵੰਤ ਸਿੰਘ ਅਫਰੀਕਾ ਵਾਲੇ ਬੈਠੇ ਹਨ।



**ਸਤਿਗੁਰੂ ਜੀ ਨਾਲ ਅਮੁਲੇ ਛਿਣ —ਅਭੁਲ ਯਾਦਾਂ :—**ਸੰਮੇਲਨ ਦੀ ਸਫਲਤਾ ਪੂਰਨ ਸਮਾਪਤੀ ਉਪਰੰਤ ਪ੍ਰਸੰਨ ਮੁਦਰਾ ਵਿਚ ਖਬੇ ਤੋਂ ਸਜੇ : ਸੇਠ ਸੁਰਿੰਦਰ ਸਿੰਘ ਮਨਚੰਦਾ, ਸ: ਸੁਖਬੀਰ ਸਿੰਘ ਗੁਲਾਟੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਜਗਦੀਸ਼ ਸਿੰਘ, ਪਿਛੇ ਸ. ਕਰਮ ਜੀਤ ਸਿੰਘ, ਸ੍ਰੀ ਪ੍ਰੀਤਮ ਸਿੰਘ ਪੰਛੀ ਅਤੇ ਪ੍ਰੀਤਮ ਸਿੰਘ ਜੀ ਕਵੀ ।




**ਇਸ਼ਟ ਦੇਵ ਦੇ ਚਰਨਾਂ 'ਚ :—** ਲਖਨਊ ਸੰਮੇਲਨ ਵਿਚ ਕਲਾਕਾਰਾਂ ਨਾਲ ਸਬੰਧਤ ਸੇਵਾ ਕਾਰਜ ਕਰਨ ਵਾਲੇ ਸੇਵਾਦਾਰ : ਸਚਿੰਦਰ ਸਿੰਘ ਅਤੇ ਸੁਰਜੀਤ ਸਿੰਘ [ਪੰਡਤ ਰਾਮ ਨਰਾਇਣ ਸਾਰੰਗੀ ਕਲਾਕਾਰ ਦੇ ਸ਼ਾਗਿਰਦ]



**ਆਨੰਦ ਕਾਰਜ**

ਬਸੰਤ ਪੁਰਬ ਲਖਨਊ ਸਮੇਂ ਆਨੰਦ ਕਾਰਜਾਂ ਦਾ ਇਕ ਦ੍ਰਿਸ਼ :
ਖੱਬੇ ਤੋਂ ਸੱਜੇ : ਸ: ਆਤਮਾ ਸਿੰਘ ਮੰਤਰੀ ਪੰਜਾਬ ਦੇ ਭਤੀਜਾ ਸ: ਸਰਵਨ ਸਿੰਘ ਅਤੇ ਬੀਬੀ ਜੁਗਿੰਦਰ ਕੌਰ ਸਪੁਤਰੀ ਸ: ਸੋਹਨ ਸਿੰਘ ਪਿੰਡ ਅਟਕੋਨਾ ਸਲਾਰਪੁਰ (ਯੂ. ਪੀ.)। ਨਾਲ ਬੈਠੇ ਹਨ ਹਰਜੀਤ ਸਿੰਘ ਸਪੁਤਰ ਸ: ਤਰਲੋਕ ਸਿੰਘ (ਗਵਾਲੀਅਰ) ਅਤੇ ਬੀਬੀ ਸੁਖਵੰਤ ਕੌਰ ਸਪੁਤਰੀ ਸ: ਕੁਲਦੀਪ ਸਿੰਘ (ਮਾਡਰਨ ਗੱਨ ਵਰਕਸ ਜਮੂ)

Registered : NW/JL—97 MONTHLY WARIAM March 1979

Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 14- -1979